

ੴ ਸ੍ਰੀ ਵਾਹਿਗੁਰੂ ਜੀ ਕੀ ਫਤਿਹ ॥



# ਕੰਬਦੀ ਕਲਾਈ

(ਦੂਸਰਾ ਭਾਗ)

{ਖੰਡ-੧}

{ਗੁਰੂ ਸਾਹਿਬਾਨ ਦੀ ਮਹਿਮਾ
ਪ੍ਰੇਮ ਤੇ ਬਿਰਹੋਂ ਦੇ ਗੀਤ}

ਭਾਈ ਸਾਹਿਬ ਭਾਈ ਵੀਰ ਸਿੰਘ ਜੀ



ਭਾਈ ਵੀਰ ਸਿੰਘ ਸਾਹਿਤ ਸਦਨ

ਭਾਈ ਵੀਰ ਸਿੰਘ ਮਾਰਗ, ਗੋਲ ਮਾਰਕਿਟ,
ਨਵੀਂ ਦਿੱਲੀ-110001

**Kambdi Kalai vol.II**

Bhai Vir Singh

© ਭਾਈ ਵੀਰ ਸਿੰਘ ਸਾਹਿਤ ਸਦਨ, ਨਵੀਂ ਦਿੱਲੀ

ਪਹਿਲੀ ਐਡੀਸ਼ਨ (Computerised)

*ਪ੍ਰਕਾਸ਼ਕ :*

ਭਾਈ ਵੀਰ ਸਿੰਘ ਸਾਹਿਤ ਸਦਨ,

ਭਾਈ ਵੀਰ ਸਿੰਘ ਮਾਰਗ, ਨਵੀਂ ਦਿੱਲੀ

Email: bvsssindia@yahoo.com

Website : bvsssindia.com

*ਪ੍ਰਿੰਟਰ :*

Focus Impressions

1770, Arya basti, Kotla Mubarak Pur

NewDelih-110003

ਭੇਟਾ : 75/- ਰੁਪਏ

੧ੴ ਸ੍ਰੀ ਵਾਹਿਗੁਰੂ ਜੀ ਕੀ ਫਤਹ॥



# ਦੋ ਗੱਲਾਂ*

ਸ੍ਰੀ ਗੁਰੂ ਸਾਹਿਬਾਨ ਨੇ ਸਿਫਤ ਸਲਾਹ ਨੂੰ ਬੜਾ ਉੱਚਾ ਦਰਜਾ ਦਿਤਾ ਹੈ:- **"ਜਿਸਨੋ ਬਖਸੇ ਸਿਫਤਿ ਸਾਲਾਹ॥ ਨਾਨਕ ਪਾਤਿਸਾਹੀ ਪਾਤਿਸਾਹੁ॥"** ਆਪ ਆਪਣੇ ਪਰਮ ਸ਼ੁੱਧ ਤੇ ਪ੍ਰੇਮ ਸਮੁੰਦਰ ਹਿਰਦੇ ਨਾਲ ਅਤੇ ਇਲਾਹੀ ਮਿਠਾਸ ਵਾਲੀ ਰਸਨਾ ਨਾਲ ਵਾਹਿਗੁਰੂ ਜੀ ਦਾ ਕੀਰਤਨ ਸਦਾ ਗਾਉਂਦੇ ਰਹੇ[੧] ਤੇ ਕੀਰਤਨ ਦੀ ਮਹਿਮਾ ਉਚਾਰਦੇ ਰਹੇ[੨] ਉਹ ਇਲਾਹੀ ਸੰਗੀਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹੈ, ਜੋ ਧੁਰ ਤੋਂ ਆਈ ਹੈ,[੩] ਅਤੇ ਪਾਵਨ ਗੁਰੂ ਹ੍ਰਿਦੇ ਤੋਂ ਪ੍ਰਗਟੀ ਗੁਰਬਾਣੀ ਹੈ,[੪] ਜਿਸ ਦੇ ਗਾਉਣ ਦੀ ਆਗਜਾ ਹੈ[੫] ਤੇ ਪੱਕੇ ਗੁਰੂ ਤੋਂ ਪ੍ਰਕਾਸ਼ਣ ਕਰਕੇ ਪੱਕੀ ਬਾਣੀ ਹੈ[੬] ਤੇ ਬਾਣੀਆਂ ਸਿਰ ਬਾਣੀ ਹੈ।[੭]

ਸਿੱਖ ਦੇ ਰੁਕਨਾਂ ਵਿਚ ਪਹਿਲਾ ਰੁਕਨ ਅਕਾਲ ਪੁਰਖ ਹੈ ਤੇ ਦੂਸਰਾ ਗੁਰੂ। ਅਕਾਲ ਪੁਰਖ ਦੀ ਸਿਫ਼ਤ ਸਲਾਹ ਗੁਰਬਾਣੀ ਵਿਚ ਸਤਿਗੁਰਾਂ ਨੇ ਆਪ ਆਪਣੀ ਬਾਣੀਆਂ ਸਿਰ ਬਾਣੀ ਤੇ ਪੱਕੀ ਬਾਣੀ ਵਿਚ ਗਾਂਵੀਂ ਹੈ ਪਰ ਗੁਰੂ ਦੀ ਸਿਫ਼ਤ ਸਲਾਹ ਸਿੱਖਾਂ ਨੇ ਗਾਉਣੀ ਹੈ।

---

੧. "ਅਨਦ ਸੂਖ ਮੰਗਲ ਬਨੇ ਪੇਖਤ ਗੁਨ ਗਾਉ॥੧॥ਰਹਾਉ॥
ਕਥਾ ਕੀਰਤਨੁ ਰਾਗ ਨਾਦ ਧੁਨਿ ਇਹੁ ਬਨਿਓ ਸੁਆਉ॥" {ਬਿਲਾ: ਮ: ੫-੭੦}

੨. 'ਕੀਰਤਨ ਨਿਰਮੋਲਕ ਹੀਰਾ'।

੩. 'ਧੁਰ ਕੀ ਬਾਣੀ ਆਈ', ਪੁਨਾ:- 'ਮੈਂ ਕਹਿਆ ਸਭੁ ਹੁਕਮਾਉ ਜੀਉ।

੪. 'ਬਾਣੀ ਗੁਰੂ ਗੁਰੂ ਹੈ ਬਾਣੀ।' ੫. ਗੁਰਬਾਣੀ ਗਾਵਹ ਭਾਈ।

੬. ਗੁਰਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ।' {ਅਨੰਦੁ-੨੪}

੭. ਬਾਣੀਂ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ।' {ਅਨੰਦੁ-੨੩}

* ਨੋਟ : ਇਹ "ਦੋ ਗੱਲਾਂ" ਕੰਬਦੀ ਕਲਾਈ ਭਾਗ ਪਹਿਲਾ ਦੇ ਸ਼ੁਰੂ ਵਿਚ ਮੁੱਢਲੀ ਬੇਨਤੀ ਦੇ ਤੌਰ ਤੇ ਜੁਲਾਈ, ੧੯੩੩ ਵਿਚ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਆਪ ਲਿਖੀ ਸੀ। ਉਨ੍ਹਾਂ ਦੇ ਇਸ ਵਿਚ ਦਿਤੇ ਖ਼ਿਆਲ ਇਸ ਹੱਥਲੀ ਪੁਸਤਕ "ਕੰਬਦੀ ਕਲਾਈ ਭਾਗ ਦੂਸਰਾ" ਲਈ ਵੀ ਉਤਨੇ ਹੀ ਢੁਕਵੇਂ (relevant) ਹਨ ਜਿਤਨੇ ਕਿ ਭਾਗ ਪਹਿਲੇ ਲਈ। ਇਸ ਲਈ ਇਥੇ ਵੀ ਛਾਪ ਦਿਤੀ ਹੈ।

ਇਸ ਪਾਸੇ ਸਭ ਤੋਂ ਪਹਿਲਾਂ ਸ਼ੁੱਧ ਹ੍ਰਿਦੇ ਵਾਲੇ ਭੱਟਾਂ ਨੇ ਅਪਣੇ ਨਿਜ ਤਜਰਬੇ ਦੇ ਆਧਾਰ ਤੇ ਹਿੰਦੀ ਬੋਲੀ ਵਿਚ ਤੇ ਭਾਈ ਗੁਰਦਾਸ ਜੀ ਨੇ ਨਿਜ ਤਜਰਬੇ ਦੇ ਆਧਾਰ ਤੇ ਪੰਜਾਬੀ ਤੇ ਹਿੰਦੀ ਵਿਚ, ਤੇ ਨਿਜ ਤਜਰਬੇ ਦੇ ਆਧਾਰ ਤੇ ਹੀ ਭਾਈ ਨੰਦ ਲਾਲ ਜੀ ਨੇ ਫ਼ਾਰਸੀ ਵਿਚ ਸਤਿਗੁਰਾਂ ਦੇ ਗੁਣ ਤੇ ਯਸ਼ ਗਾਇਨ ਕੀਤੇ ਹਨ। ਇਹ ਸਾਰੇ ਪੂਰਨ ਬ੍ਰਹਮ ਗਿਆਨੀ ਸੇ।ਮਗਰੋਂ ਹੋਰ ਕਵੀਆਂ ਨੇ ਬ੍ਰਿਜ ਭਾਸ਼ਾ ਵਿਚ ਸਿਫ਼ਤ ਸਲਾਹ ਉਚਾਰੀ ਤੇ ਗਾਂਵੀਂ ਹੈ। ਪਿਛਲੇ ਸਮੇਂ ਰੌਂ ਬ੍ਰਿਜ ਭਾਸ਼ਾ ਵਲ ਬਹੁਤਾ ਸੀ, ਇਸ ਕਰਕੇ ਸਿਆਣੇ ਉਸੇ ਬੋਲੀ ਵਿਚ ਨਿਜ ਭਾਵ ਉਚਾਰਦੇ ਰਹੇ।

ਸਤਿਗੁਰਾਂ ਦੀ ਮਹਿਮਾ ਦੇ ਦਿਲ ਤਰੰਗ ਸਿਖ ਹਿਰਦਿਆਂ ਵਿਚ ਉੱਠਣੇ ਇਕ ਉਮਾਹੂ ਗਲ ਹੈ ਤੇ ਉਨ੍ਹਾਂ ਦੇ ਗਾਵਨ ਸੁਣਨ ਨਾਲ ਸਿੱਖਾਂ ਵਿਚ ਪ੍ਰੇਮ ਵਧਣਾ ਹੋਇਆ। ਚਾਹੇ ਲਿਖਣਹਾਰ ਮਿਤ ਵਾਲੇ ਹੋਣ, ਪਰ ਪਜਾਰ ਉਛਾਲ ਉਮਲ ਹੀ ਪੈਂਦੇ ਹਨ। ਇਉਂ ਆਪਣੀ ਬੋਲੀ ਵਿਚ ਅਪਣੇ ਦਿਲ-ਭਾਵ ਪੈਂਤੀ ਚਾਲੀ ਕੁ ਬਰਸ ਹੋਏ ਤਾਂ ਸਤਿਗੁਰੂ ਦੀ ਮਿਹਰ ਨਾਲ ਪੰਜਾਬੀ ਵਿਚ ਪ੍ਰਗਟਣੇ ਆਰੰਭ ਹੋਏ। ਗੁਰਪੁਰਬਾਂ ਦੇ ਸਮੇਂ ਯਾ ਹੋਰ ਵੇਲਿਆਂ ਤੇ ਜੋ ਭਾਵ ਤੇ ਅੰਤ੍ਰੀਵ ਵਲਵਲੇ ਸੰਗੀਤਕ ਰੂਪ ਲੈਕੇ ਪੰਜਾਬੀ ਬੋਲੀ ਵਿਚ ਇਸ ਲੇਖਣੀ ਤੋਂ ਲਿਖੀਂਦੇ ਰਹੇ, ਓਹ ਸੰਗਤਾਂ ਵਿਚ ਸੰਗੀਤ ਰੂਪ ਲੈਕੇ ਗਾਵੇਂ ਜਾਂਦੇ ਰਹੇ ਹਨ। ਇਹ ਗੁੰਮ ਹੁੰਦੇ ਜਾਂਦੇ ਸਨ ਤੇ ਸੰਗਤਾਂ ਵਿਚ ਇਨ੍ਹਾਂ ਲਈ ਚਾਹ ਸੀ, ਇਸ ਲਈ ਇਸ ਸੰਚਯ ਵਿਚ ਇਕੱਤ੍ਰ ਕੀਤੇ ਗਏ ਹਨ।

ਧਰਮ ਦੇ ਆਗੂਆਂ ਦੇ ਜੀਵਨ ਤੇ ਉਨ੍ਹਾਂ ਦੀ ਯਾਦ ਤੇ ਉਨ੍ਹਾਂ ਦੇ ਆਤਮ ਸਰੂਪ ਨਾਲ ਸਿਖਾਂ ਤੇ ਪ੍ਰੇਮੀਆਂ ਨੂੰ ਖਾਸ ਪਿਆਰ ਹੁੰਦਾ ਹੈ। ਜਿਸ ਲਈ ਤਰ੍ਹਾਂ ਤਰ੍ਹਾਂ ਦੇ ਵਲਵਲਿਆਂ ਦੇ ਗੀਤ ਪ੍ਰੇਮੀਆਂ ਵਿਚ ਉਪਜਦੇ ਤੇ ਪਰਵਿਰਤਦੇ ਹਨ। ਜਿਸ ਮਤ ਦੇ ਪ੍ਰੇਮੀ ਵਾਹਿਗੁਰੂ ਦਾ ਜਸ ਤਾਂ ਅਪਣੇ ਧਰਮ ਪੁਸਤਕ ਤੋਂ ਗਾਵਣ ਪਰ ਅਪਣੇ ਪ੍ਰਾਣ ਪਿਆਰੇ ਗੁਰ-ਅਵਤਾਰਾਂ ਦੇ ਜਸ ਵੇਲੇ ਇਤਰ ਮਤਾਂ ਦੇ ਗੀਤ ਗਾਉਣ, ਉਨ੍ਹਾਂ ਦੀ ਭਗਤੀ ਅਨਿੰਨ ਨਹੀਂ ਰਹਿ ਸਕਦੀ। ਠੇਠ ਬੋਲੀ ਵਿਚ ਗੁਰੂ ਯਸ਼ ਦੇ ਗੀਤਾਂ ਦੀ ਭਾਰੀ ਥੁੜ ਸੀ ਜਦੋਂ ਕਿ ਏਹ ਗੀਤ ਲਿਖੇ ਜਾਣੇ ਆਰੰਭ ਹੋਏ ਤੇ ਹਰ ਸਾਲ ਦੇ ਵਡੇ ਗੁਰਪੁਰਬਾਂ ਪਰ ਏਹ ਛਪਦੇ ਤੇ ਪ੍ਰਚਾਰ ਪਾਉਂਦੇ ਰਹੇ, ਜਿਸ ਕਰਕੇ ਪੰਥ ਵਿਚ ਆਮ ਰੌਂ ਅਪਣੇ ਸਤਿਗੁਰਾਂ ਦੀ ਸਿਫ਼ਤ ਸਲਾਹ ਤੇ ਗੁਣ ਗਾਇਨ ਦਾ ਚੱਲ ਪਿਆ। ਹੁਣ ਸਾਰੇ ਗੀਤਾਂ ਨੂੰ ਇਕੱਠਿਆਂ ਕਰਨ ਦੇ ਨਾਲ ਮੁੜ ਸੁਧਾਰਿਆ ਹੈ ਤੇ ਸੋਧਕੇ ਇਸ ਪੋਥੀ ਵਿਚ ਛਾਪਿਆ ਹੈ।

ਗੁਣਾਂ ਦੇ ਕੀਰਤਨ ਨਾਲ ਮਨ ਪਵਿੱਤ੍ਰ ਹੁੰਦਾ ਹੈ:- '**ਗੁਨ ਗਾਵਤ ਤੇਰੀ ਉਤਰਸਿ ਮੈਲ।**' ਗੁਣ ਗਾਇਨ ਨਾਲ ਆਨੰਦ ਪ੍ਰਾਪਤ ਹੁੰਦਾ ਹੈ:- '**ਗੁਨ ਗਾਵਤ ਮਨਿ ਹੋਇ ਅਨੰਦ**' ਤੇ ਅਰਸ਼ੋਂ ਆਏ, ਸਾਂਈਂ ਨਾਲ ਸਦਾ ਜੁੜੇ ਤੇ ਸਾਂਈਂ ਦੇ ਸੁੱਚੇ ਗਜਾਨ ਨੂੰ ਸਾਡੇ ਪਰ ਪ੍ਰਕਾਸ਼ਣ ਵਾਲੇ ਜੀਅਦਾਨ ਦਾਤੇ ਸਤਿਗੁਰਾਂ ਦਾ ਜਸ-ਗਾਇਨ ਕਰਨਾ ਗੁਰਬਾਣੀ ਨੇ ਸਿਖਾਇਆ ਹੈ:- '**ਮਨ ਮੇਰੇ ਗੁਰ ਪੂਰਾ ਸਾਲਾਹਿ।**' ਫਿਰ ਫ਼ੁਰਮਾਇਆ :- '**ਸੇ ਸਤਿਗੁਰੂ ਕਹਹੁ ਸਭਿ ਧੰਨੁ ਧੰਨੁ ਜਿਨਿ ਹਰਿ ਭਗਤਿ ਭੰਡਾਰ ਲਹਾਇਆ।**' ਇਹ ਸੰਚਯ ਉਨ੍ਹਾਂ ਸੂਰੇ ਸਤਿਗੁਰਾਂ ਦਾ 'ਧੰਨ ਧੰਨ' ਹੈ ਉਨ੍ਹਾਂ ਦੇ ਚਰਨਾਂ ਵਲ ਪ੍ਰੇਮ ਦਾ ਪ੍ਰਵਾਹ ਹੈ।*

ਇਹ ਇਕ ਉਸ ਤਰ੍ਹਾਂ ਦੀ ਸਿੱਕ ਭਰੀ ਉੱਲਰ ਹੈ ਜਿਵੇਂ ਮੁਗਧਾ ਦੀ ਪਜਾਰ-ਕਲਾਈ ਪ੍ਰੀਤਮ ਦੇ ਗਲੇ ਵਲ ਉਠਦੀ ਹੈ, ਲਿਫ਼ਦੀ ਹੈ, ਚੱਕਰ ਖਾਂਦੀ ਹੈ ਪਰ ਕੰਬਦੀ ਹੋਈ ਆਸਵੰਤ ਰੁਖ ਵਿਚ ਰਹਿੰਦੀ ਹੈ। ਨਾਂ ਘੁੱਟਕੇ ਲਿਪਟਦੀ ਹੈ, ਮਤਾਂ ਅਦਬ ਵਿਚ ਫ਼ਰਕ ਪਵੇ, ਨਾਂ ਪਰੇ ਹਟਦੀ ਹੈ, ਮਤਾਂ ਵਿੱਥ ਪੈ ਜਾਵੇ, ਸਗੋਂ ਇਕ ਤਾਂਘ ਵਿਚ, ਖਿੱਚ ਵਿਚ ਲਪੇਟ ਦੇ ਰੁਖ਼ ਵਿਚ ਆਈ ਥਰਰ ਥਰਰ ਕਰ ਰਹੀ ਪ੍ਰੀਤਮ ਵਲ ਨੂੰ ਉੱਲਰੀ ਰਹਿੰਦੀ ਹੈ।

ਇਸ ਸੰਚਯ ਵਿਚ ਗੀਤਾਂ ਦੀ ਤਰਤੀਬ ਸੰਮਤ ਵਾਰ ਨਹੀਂ, ਪਰ ਛੋਟੇ ਪਹਿਲੋਂ ਤੇ ਵਡੇਰੇ ਮਗਰੋਂ ਦੇਣ ਦਾ ਯਤਨ ਹੈ।

ਅੰਮ੍ਰਿਤਸਰ
ਜੁਲਾਈ, ੧੯੩੩

ਕਰਤਾ

* ਸ੍ਰੀ ਗੁਰੂ ਜੀ ਬਾਬਤ ਫ਼ੁਰਮਾਨ ਹੈ:-'ਸਤਿਗੁਰ ਜੇਵਡੁ ਅਵਰੁ ਨ ਕੋਇ॥ (ਮਲਾ: ਮ: ੫) ਗਰੂ ਪਾਰਬ੍ਰਹਮ ਪਰਮੇਸਰੁ ਸੋਇ॥' ਤੇ ਪਤਾ ਦਿਤਾ ਹੈ-ਗੁਰੁ ਨਾਨਕੁ ਨਾਨਕੁ ਹਰਿ ਸੋਇ॥ ੪॥੭॥੯॥ {ਗੋਂਡ ਮ: ੫}

ੴ ਸ੍ਰੀ ਵਾਹਿਗੁਰੂ ਜੀ ਕੀ ਫਤਹ॥

# ਕੰਬਦੀ ਕਲਾਈ (ਭਾਗ ਦੂਸਰਾ)

# ਮੁੱਢਲੀ ਬੇਨਤੀ

ਗੁਰੂ ਸਾਹਿਬਾਨ ਦੀ ਮਹਿਮਾਂ, ਪ੍ਰੇਮ ਤੇ ਬਿਰਹੋਂ ਦੇ ਬਹੁਤ ਸਾਰੇ ਗੀਤ ਅਗੇ ਪੁਸਤਕ 'ਕੰਬਦੀ ਕਲਾਈ' ਵਿਚ ਛਪ ਚੁੱਕੇ ਹਨ। ਇਹ ਸਾਰੇ ਗੀਤ ਭਾਈ ਵੀਰ ਸਿੰਘ ਜੀ ਦੀ ਰਚਨਾ ਹਨ। ਉਹ ਪੁਸਤਕ ਪਹਿਲੀ ਵਾਰ ੧੯੩੩ ਵਿਚ ਛਪੀ ਸੀ ਤੇ ਇਸ ਤੋਂ ਬਾਦ ਉਸਦੇ ਕਈ ਐਡੀਸ਼ਨ ਛਪ ਚੁਕੇ ਹਨ। ਉਸ ਪੁਸਤਕ ਵਿਚ ਸਮੇਂ ਸਮੇਂ ਸਿਰ ਗੀਤਾਂ ਦੀ ਸੰਖਿਆ ਵਧਦੀ ਗਈ। ਇਹ ਪੁਸਤਕ ਸੰਗਤਾਂ ਵਿਚ ਬਹੁਤ ਸਲਾਹੀ ਗਈ ਸੀ ਤੇ ਅੱਜ ਵੀ ਬੜੀ ਲੋਕ-ਪ੍ਰਿਯ ਹੈ। ਚੂੰਕਿ ਭਾਈ ਸਾਹਿਬ ਭਾਈ ਵੀਰ ਸਿੰਘ ਜੀ ੧੦ ਜੂਨ, ੧੯੫੭ ਨੂੰ ਸੱਚਖੰਡ ਪਿਆਨਾ ਕਰ ਗਏ ਸਨ, ਇਸ ਵਾਸਤੇ ਉਸਦੀ ਛੇਵੀਂ ਐਡੀਸ਼ਨ ਤੋਂ ਬਾਦ ਕੋਈ ਵਾਧਾ ਨਾ ਹੋ ਸਕਿਆ।

ਗੁਰੂ ਮਹਿਮਾਂ ਦੇ ਗੀਤਾਂ ਨੂੰ ਪੁਸਤਕ ਰੂਪ ਵਿਚ ਛਾਪਨ ਦੀ ਕੀ ਲੋੜ ਸੀ? ਇਸਦਾ ਜਵਾਬ ਪਹਿਲੀ ਪੁਸਤਕ "ਕੰਬਦੀ ਕਲਾਈ" ਦੀ ਮੁੱਢਲੀ ਬੇਨਤੀ "ਦੋ ਗੱਲਾਂ" ਵਿਚ ਭਾਈ ਵੀਰ ਸਿੰਘ ਜੀ ਨੇ ਆਪ ਬੜੀ ਵਿਸਥਾਰ ਨਾਲ ਦਿਤਾ ਹੈ। ਇਸ ਵਾਸਤੇ ਇਸ ਤੋਂ ਪਹਿਲੇ ਪੰਨਿਆਂ ਵਿਚ, ਪਾਠਕਾਂ ਦੀ ਗਿਆਤ ਲਈ, ਉਹ ਵੀ ਛਾਪ ਦਿਤੀ ਹੈ ਕਿਉਂਕਿ ਉਹ ਇਸ ਹਥਲੀ ਪੁਸਤਕ ਲਈ ਪੜ੍ਹਨ ਯੋਗ (relevant) ਹੈ।

ਉਪਰ ਲਿਖੀ ਪੁਸਤਕ 'ਕੰਬਦੀ ਕਲਾਈ' ਵਿਚ ੧੫੨ ਗੀਤ ਤੇ ਕੁਛ ਰੁਬਾਈਆਂ ਹਨ। ਦੇਖਿਆ ਗਿਆ ਹੈ ਕਿ ਇਨ੍ਹਾਂ ਤੋਂ ਇਲਾਵਾ ਭਾਈ ਸਾਹਿਬ ਜੀ ਦੇ ਰਚੇ ਹੋਰ ਵੀ ਬਹੁਤ ਸਾਰੇ ਇਸੇ ਕਿਸਮ ਦੇ ਗੁਰੂ ਉਸਤਤਿ ਦੇ ਗੀਤ ਹਨ ਜੋ ਵੱਡੇ ਗ੍ਰੰਥਾਂ (ਜਿਵੇਂ ਗੁਰੂ ਨਾਨਕ ਚਮਤਕਾਰ, ਸ੍ਰੀ ਕਲਗੀਧਰ ਚਮਤਕਾਰ, ਸੰਤ ਬਿਮਲਾ ਸਿੰਘ, ਗੁਰਪੁਰਬ ਗੁਲਜ਼ਾਰ ਆਦਿ) ਦੇ ਪੰਨਿਆਂ ਵਿਚ ਛੁਪੇ ਪਏ ਹਨ ਤੇ ਨਿੱਖਰਕੇ ਵੱਖਰੀ ਪੁਸਤਕ ਦੇ ਰੂਪ ਵਿਚ ਪਾਠਕਾਂ ਦੇ ਸਾਮ੍ਹਣੇ ਹਾਲੇ ਤਕ ਨਹੀਂ ਆਏ।

ਸੰਗਤਾਂ ਦੀ ਬਾਰ ਬਾਰ ਮੰਗ ਤੇ ਅਸਾਂ ਇਹ ਇਕ ਨਿਮਾਣਾ ਜਿਹਾ ਯਤਨ ਕੀਤਾ ਹੈ ਕਿ ਇਹਨਾਂ ਛੁਪੇ ਹੋਏ ਗੀਤਾਂ ਨੂੰ ਸੰਕਲਤ ਕਰਕੇ ਪੁਸਤਕ ਦੇ ਰੂਪ ਵਿਚ ਛਾਪ ਦਿੱਤਾ ਜਾਏ ਤਾਂਕਿ ਪਾਠਕਾਂ ਦੀ ਮੁਸ਼ਕਲ ਦਾ ਹਲ ਹੋ ਜਾਏ। ਇਹ ਯਤਨ ਕਰਦਿਆਂ ਜੋ ਕਵਿਤਾਵਾਂ ਬਹੁਤ ਲੰਮੀਆਂ ਤੇ ਕਥਾ-ਨੁਮਾ ਹਨ ਉਹ ਛੋੜ ਦਿੱਤੀਆਂ ਹਨ ਤਾਂਕਿ ਇਸ ਪੁਸਤਕ ਦਾ ਅਕਾਰ ਬਹੁਤ ਵੱਡਾ ਨਾ ਹੋ ਜਾਏ।

ਇਸ ਕਾਵਿ ਸੰਗ੍ਰਹਿ ਦੇ ਤਿਆਰ ਹੋ ਜਾਣ ਪਰ ਇਸਦੇ ਨਾਮ ਰੱਖਣ ਤੇ ਵਿਚਾਰ ਹੋਈ। ਚੂੰਕਿ ਦੋਵਾਂ ਪੁਸਤਕਾਂ ਦਾ ਵਿਸ਼ਯ ਇਕੋ ਹੀ ਹੈ ਇਸ ਵਾਸਤੇ ਇਹ

ਹੀ ਠੀਕ ਸਮਝਿਆ ਕਿ ਜੋ ਪਹਿਲੀ ਪੁਸਤਕ ਹੈ ਉਸ ਦਾ ਨਾਮ "ਕੰਬਦੀ ਕਲਾਈ" ਨੂੰ ਬਦਲ ਕੇ "ਕੰਬਦੀ ਕਲਾਈ-ਭਾਗ ਪਹਿਲਾ" ਰੱਖ ਦਿੱਤਾ ਜਾਏ ਤੇ ਇਸ ਹੱਥਲੀ ਪੁਸਤਕ ਦਾ ਨਾਮ "ਕੰਬਦੀ ਕਲਾਈ-ਭਾਗ ਦੂਸਰਾ" ਰੱਖ ਦਿੱਤਾ ਜਾਵੇ।

ਇਸ ਹਥਲੀ ਪੁਸਤਕ ਦੇ ਦੋ ਖੰਡ ਹਨ। ਖੰਡ-1 ਵਿਚ ਦੇ ਸਾਰੇ ਗੀਤ/ਕਵਿਤਾਵਾਂ ਭਾਈ ਵੀਰ ਸਿੰਘ ਜੀ ਰਚਿਤ ਹਨ ਜੋ ਉਹਨਾਂ ਨੇ ਗੁਰਪੁਰਬਾਂ ਦੇ ਸਮੇਂ ਲਿਖੇ ਯਾ ਜਦੋਂ ਕੋਈ ਵਲਵਲਾ ਉਪਰੋਂ ਉਤਰਿਆ ਤਾਂ ਲਿਖ ਦਿੱਤਾ। ਖੰਡ-2 ਵਿਚ ਕੇਵਲ ਭਾਈ ਨੰਦ ਲਾਲ ਜੀ ਦੀਆਂ ਫ਼ਾਰਸੀ ਵਿਚ ਲਿਖੀਆਂ ਗ਼ਜ਼ਲਾਂ, ਰੁਬਾਈਆਂ ਯਾ ਸ਼ੇਅਰ ਹਨ ਤੇ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਉਨ੍ਹਾਂ ਦਾ ਪੰਜਾਬੀ ਕਵਿਤਾ ਵਿਚ ਉਲਥਾ ਕੀਤਾ ਹੈ। ਇਕ ਬੋਲੀ ਦੀ ਕਵਿਤਾ ਨੂੰ ਦੂਸਰੀ ਬੋਲੀ ਦੀ ਕਵਿਤਾ ਵਿਚ ਅਨੁਵਾਦ ਕਰਨਾ (translation of poetry in one language to poetry in another lanugage) ਬਹੁਤ ਹੀ ਕਠਿਨ ਕੰਮ ਹੈ, ਪਰ ਸਤਿਕਾਰਯੋਗ ਅਨੁਵਾਦ ਕਰਤਾ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ, ਸਾਹਿਤ ਦੇ ਦੂਸਰੇ ਖੇਤਰਾਂ ਵਾਂਙੂ, ਇਸ ਫਨ ਵਿਚ ਵੀ ਕਮਾਲ ਹੀ ਕਰ ਵਖਾਇਆ ਹੈ।

ਪਾਠਕਾਂ ਦੀ ਸਹੂਲਤ ਵਾਸਤੇ ਹਰ ਗੀਤ ਦੇ ਥੱਲੇ ਹਵਾਲੇ (references) ਦੇ ਦਿਤੇ ਗਏ ਹਨ ਤਾਕਿ ਪਾਠਕਾਂ ਨੂੰ ਉਹ ਪ੍ਰਸੰਗ (ਜਿਸ ਵਿਚੋਂ ਗੀਤ ਲਏ ਗਏ ਹਨ) ਲਭਣ ਵਿਚ ਪਰੇਸ਼ਾਨੀ ਨਾ ਹੋਵੇ।

ਅਸਾਂ ਆਪਣੀ ਵਲੋਂ ਕੇਵਲ (1) ਉਨ੍ਹਾਂ ਗੀਤਾਂ ਦੇ ਸਿਰਲੇਖ ਦਿਤੇ ਹਨ ਜਿਨ੍ਹਾਂ ਦੇ ਸਿਰਲੇਖ ਵੱਡੇ ਗ੍ਰੰਥਾਂ ਵਿਚ ਨਹੀਂ ਦਿਤੇ ਗਏ ਤੇ (2) ਕਈ ਗੀਤਾਂ ਦੇ ਥੱਲੇ ਫੁਟ ਨੋਟ (Foot note) ਦੇ ਦਿਤੇ ਹਨ ਤਾਕਿ ਪਾਠਕ ਸਜਣਾਂ ਨੂੰ ਗੀਤ ਦਾ ਪਿਛੋਕੜ ਯਾ ਸੰਦਰਭ ਪਤਾ ਲਗ ਜਾਏ। ਗੀਤਾਂ ਦੇ ਸਿਰਲੇਖ ਯਾ ਫੁਟ ਨੋਟ ਲਿਖਦਿਆਂ ਇਸ ਗਲ ਦਾ ਖਾਸ ਧਿਆਨ ਰੱਖਿਆ ਗਿਆ ਹੈ ਕਿ ਜਿਥੋਂ ਤਕ ਹੋ ਸਕੇ ਉਨ੍ਹਾਂ ਦੇ ਸ਼ਬਦ ਉਸੇ ਗੀਤ ਯਾ ਪਰਸੰਗ ਵਿਚੋਂ ਹੀ ਲਿਤੇ ਜਾਣ।

ਇਸ ਕਾਵਿ ਸੰਗ੍ਰਹਿ ਨੂੰ ਤਿਆਰ ਕਰਨ ਵਿਚ ਅਨਜਾਨੇ ਜ਼ਰੂਰੀ ਕੁਝ ਗ਼ਲਤੀਆਂ, ਤ੍ਰੁਟੀਆਂ ਯਾ ਹੋਰ ਕਿਸੇ ਪ੍ਰਕਾਰ ਦੀਆਂ ਉਕਾਈਆਂ ਰਹਿ ਗਈਆਂ ਹੋਣਗੀਆਂ। ਸੁਹਿਰਦ ਪਾਠਕ ਜਨਾਂ ਨੂੰ ਕਿਸੇ ਕਿਸਮ ਦੀ ਕੋਈ ਗ਼ਲਤੀ ਆਦਿ ਨਜ਼ਰ ਆਵੇ ਤਾਂ ਭਾਈ ਵੀਰ ਸਿੰਘ ਸਾਹਿਤ ਸਦਨ, ਨਵੀਂ ਦਿੱਲੀ ਨੂੰ ਲਿਖ ਭੇਜਣ ਦਾ ਕਸ਼ਟ ਕਰਨ। ਅਸੀਂ ਦਿਲੋਂ ਧਨਵਾਦੀ ਹੋਵਾਂਗੇ ਤੇ ਅਗਲੀਆਂ ਐਡੀਸ਼ਨਾਂ ਵਿਚ ਸੁਧਾਈ ਕਰਨ ਦਾ ਯਤਨ ਕਰਾਂਗੇ।

ਨਵੰਬਰ, 2007 ਭਾਈ ਵੀਰ ਸਿੰਘ ਸਾਹਿਤ ਸਦਨ

## Abbreviations (ਸੰਖਿਪਤਾਖਰ)

| ਮੂਲ ਰੂਪ | ਸੰਖਿਪਤਾਖਰ |
|---|---|
| ੧. ਅਧਿਆਇ | ਅਧਿ: |
| ੨. ਸੰਤ ਬਿਮਲਾ ਸਿੰਘ | ਸੰ: ਬਿ: ਸਿੰ: |
| ੩. ਸੰਮਤ ਗੁਰੂ ਨਾਨਕ ਸਾਹਿਬ | ਸੰ: ਗੁ: ਨਾ: ਸਾ: |
| ੪. ਕਲਗੀਧਰ ਚਮਤਕਾਰ | ਕ: ਧ: ਚ: |
| ੫. ਗੁਰੂ ਨਾਨਕ ਚਮਤਕਰ | ਗੁ: ਨਾ: ਚ: |
| ੬. ਬਾਬਾ ਨੌਧ ਸਿੰਘ | ਬਾ: ਨੌ: ਸਿੰ: |

ੴ ਸ੍ਰੀ ਵਾਹਿਗੁਰੂ ਜੀ ਕੀ ਫਤਹ॥

# ਕੰਬਦੀ ਕਲਾਈ (ਭਾਗ ਦੂਸਰਾ)

(ਖੰਡ-੧)

# ਤਤਕਰਾ

{ਗੀਤਾਂ ਦੀ ਪਹਿਲੀ ਸਤਰ ਦੇ ਅੱਖਰ ਕ੍ਰਮ ਅਨੁਸਾਰ}

ਗੀਤ ੧-

## ੴ ਸਤਿਗੁਰੂ ਪ੍ਰਸਾਦਿ ॥

# ਆਪ ਵਪਾਰੀ ਹੋ ਆਇਆ। *

{ਭਾਈ ਸੰਤ ਸਿਘ ਜੀ ਦੀ ਮਾਤਾ ਦੇ ਦਿਲ ਤਰੰਗ}

ਆਓ ਨੀ ਸਹੀਓ ਰਲ ਸੌਦੇ ਨੂੰ ਚੱਲੀਏ, ਆਪ ਵਪਾਰੀ ਹੋ ਆਇਆ।
ਲਾਲ ਲਿਆ ਸੀ ਮੈਂ ਮੁੱਲ ਸੁਵੱਲੇ, ਜੌਹਰੀ ਨੂੰ ਚਾ ਦਿਖਲਾਇਆ।

ਜੌਹਰੀ ਨੇ ਓਸਦੀ ਪਰਖ ਜੁ ਕੀਤੀ, ਪਰਖ ਖਜ਼ਾਨੇ ਪਾਇਆ।
ਮੁੱਲ ਪਿਆ ਮੁੱਲ ਏਹੋ ਨੀ ਸਹੀਓ! ਜੌਹਰੀ ਨੇ ਮੁਲ ਵਧਾਇਆ।

ਆਪ ਵਧਾਇਓ ਸੂ ਆਪੇ ਸੂ ਭਰਿਆ, ਆਪ ਖਜ਼ਾਨੇ ਸੂ ਪਾਇਆ।
ਆਪਣੇ ਤੁੱਲ ਦਾ ਲਾਲ ਨੂੰ ਕੀਤੋਸੁ, ਏਸੇ ਭਾ ਲਾਲ ਵਿਕਾਇਆ*।

ਲਾਲ ਗਿਆ ਮੈਨੂੰ ਕਹਿਣ ਅਪੁੱਤੀ, ਮੈਂ ਅੱਜ ਪੁੱਤਰ ਪਾਇਆ।
ਸਤਿਗੁਰ ਚਰਨਾਂ ਤੋਂ ਘੁੰਮ ਗਿਆ ਓ, ਸਫ਼ਲ ਹੋਯਾ ਪੁਤ ਆਇਆ।

ਮੈਂ ਸਫ਼ਲੀ ਹਾਂ ਨਾਲੇ ਹੀ ਹੋਈ, ਜਿਸਨੇ ਲਾਲ ਸੀ ਜਾਇਆ।
ਆਓ ਨੀ ਸਹੀਓ! ਰਲ ਸੌਦੇ ਨੂੰ ਚੱਲੀਏ, ਆਪ ਵਪਾਰੀ ਹੋ ਆਇਆ।

{ਬਾਬਾ ਨੌ: ਸਿੰ:-ਸਤ ਔਖੀਆਂ ਰਾਤਾ, ਚੌਥੀ ਰਾਤ}



---

* ਭਾਈ ਸੰਤ ਸਿੰਘ ਜੀ ਦੀ ਸੂਰਤ ਗੁਰੂ ਗੋਬਿੰਦ ਸਿੰਘ ਜੀ ਨਾਲ ਬਹੁਤ ਮਿਲਦੀ ਸੀ। ਸਿੰਘਾਂ ਨੇ ਜਦੋਂ ਗੁਰੂ ਜੀ ਨੂੰ ਚਮਕੌਰ ਦੇ ਘੇਰੇ ਵਿਚੋਂ ਨਿਕਲ ਜਾਣ ਦੀ ਬੇਨਤੀ ਕਰਕੇ ਟੋਰ ਦਿਤਾ ਤਾਂ ਕਲਗੀ ਭਾਈ ਸੰਤ ਸਿੰਘ ਦੇ ਸਿਰ ਤੇ ਸਜਾਕੇ ਅਟਾਰੀ ਵਿਚ ਬਿਠਾ ਦਿਤਾ। ਅਗਲੇ ਦਿਨ ਭਾਈ ਸੰਤ ਸਿੰਘ ਜੀ ਸ਼ਹੀਦ ਹੋ ਗਏ। ਸ਼ਤਰੂ ਦੱਲ ਖੁਸ਼ ਹੋ ਗਿਆ ਕਿ ਗੁਰੂ ਜੀ ਨੂੰ ਮਾਰ ਲਿਆ ਹੈ। ਇਸ ਤਰ੍ਹਾਂ ਭਾਈ ਸੰਤ ਸਿੰਘ ਜੀ ਸਤਿਗੁਰਾਂ ਤੋਂ ਸ਼ਹੀਦ ਹੋਏ ਸਨ। ਆਪ ਜੀ ਪੱਟੀ ਦੇ ਰਹਿਣ ਵਾਲੇ ਸਨ। ਇਸ ਕਵਿਤਾ ਵਿਚ ਆਪ ਜੀ ਦੀ ਮਾਤਾ ਜੀ ਦੇ ਦਿਲ ਤਰੰਗ ਮੂਰਤੀਮਾਨ ਹਨ।

-ਸੰਪਾਦਕ

ਗੀਤ ੨-

## ਰਮਜ਼।[1]

ਹੈ 'ਹਿਸਾਬੀ' ਆਖਦਾ "ਮੈਂ ਕਰ ਹਿਸਾਬਾਂ ਸਾਰੀਆਂ",
"ਕਿਧਰੇ ਤੇਰੇ ਮਹਬੂਬ ਦੇ ਡਿੱਠੇ ਨਕਸ਼ ਨਾ ਧਾਰੀਆਂ।"
ਲੈਕੇ ਫ਼ੀਤੇ ਅਕਲ ਦੇ ਕਰਦਾ ਫਿਰੇ ਹੈ ਮਿਣਤੀਆਂ,
ਖੋਜਦਾ ਤੇ ਭਾਲਦਾ ਦਿਲ-ਲਾਕੇ ਟੁੱਭੀ ਤਾਰੀਆਂ।
ਸੌਂ ਰਹੇ ਗ਼ਾਫ਼ਲ ਕਈ ਸਿਰਦਰਦੀਆਂ ਸਭ ਛੱਡ ਕੇ,
ਮਾਣ ਮੌਜਾਂ ਕੁਛ ਰਹੇ ਦੁਨੀਆਂ ਨੇ ਹਨ ਜੁ ਖਿਲਾਰੀਆਂ।
ਹਾਇ! ਸਾਨੂੰ ਰਮਜ਼ ਕੇਹੀ ਗ਼ੈਬ ਤੋਂ ਹੈ ਪੈ ਗਈ,
ਖੁਲ੍ਹ ਪਈਆਂ ਹਨ ਸਾਹਮਣੇ ਸਾਡੇ ਕਿਤਾਬਾਂ ਨਜਾਰੀਆਂ।
ਸੁਹਲ ਵਰਕਿਆਂ ਵਾਲੜਾ ਦਫ਼ਤਰ ਗੁਲਾਬਾਂ ਖੁਹਲਿਆ,
ਨਕਸ਼ ਹਰ ਵਰਕੇ ਪਏ ਤੇ ਖ਼ਤ ਤੇ ਪਈਆਂ ਧਾਰੀਆਂ।
ਜੀਉਂਦਾ ਵਰਕਾ ਹੈ ਲਿਖਿਆ, ਹੈ ਜੋ ਸੋਸਨ[2] ਪੰਖੜੀ,
ਲਿਖੀ ਇਸਤੇ ਲਿਖਤ ਜੀਉਂਦੀ, ਲਿਖੀ ਜੁ ਗ਼ੈਬ ਲਿਖਾਰੀਆਂ।[3]
ਨਕਸ਼ ਹੈ, ਹਾਂ ਰੂਪ ਹੈ, ਹਾਂ ਜਿੰਦ ਹੈ, ਹਾਂ ਆਪ ਹੈ,
ਲਪਟ ਹੈ ਤੇਰੀ ਪਿਆਰੇ! ਕਰ ਰਹੀ ਦਿਲਦਾਰੀਆਂ।
ਦੇਖਕੇ ਇਕ ਵੇਰ ਤੈਨੂੰ ਫਸ ਗਏ ਇਸ ਘੇਰ ਵਿਚ,
ਨੈਣ ਨਕਸਾਂ ਨੇ ਫੜੇ, ਸੈਨਤ ਨੇ ਹੋਸ਼ਾਂ ਮਾਰੀਆਂ।

{ਸੰ: ਬਿ: ਸਿੰ:-੧, ਅਧਿ:-੧}



੧. ਇਹ ਕਵਿਤਾ ਕੱਤਕ ਪੂਰਨਮਾਸ਼ੀ ਸੰ: ਗੁ: ਨਾ: ਸਾ: ੪੬੫ {੨ ਨਵੰਬਰ ੧੯੩੩} ਨੂੰ ਖਾ: ਟ੍ਰੈ: ਸੁਸਾਇਟੀ ਦੇ ਟ੍ਰੈਕਟ ਨੰ: ੯੯੦ ਰਾਹੀਂ ਸੰਗਤਾਂ ਵਿਚ ਪ੍ਰਚਾਰਿਤ ਹੋਇਆ ਸੀ। ਇਸ ਵਿਚ ਸੰਤ ਬਿਮਲਾ ਸਿੰਘ ਜੀ ਅੰਮ੍ਰਿਤ ਵੇਲੇ ਆਪਣੀ ਕੁਟੀਆ ਤੋਂ ਬਾਹਰ ਆਏ। ਕੁਦਰਤ ਦਾ ਖੇੜਾ ਵੇਖਕੇ ਉਨ੍ਹਾਂ ਦੇ ਦਿਲ ਤਰੰਗ ਰੂਪਮਾਨ ਹਨ।

੨. ਇਕ ਫੁਲ ਦਾ ਨਾਮ। ੩. ਗ਼ੈਬ ਦੇਸ਼ ਦੇ ਲਿਖਾਰੀ।

ਗੀਤ ੩-

# ਵੀਣਾ ਨੂੰ ਸੁਝਾ। *

ਆ ਵੀਣਾ! ਸੁਰ ਛੇੜ ਸੁਹਾਵੀ ਦਿਲ ਨੂੰ ਜੋ ਧੋ ਦੇਵੇ।
ਪ੍ਰੇਮ ਮੀਂਡ ਦੀਆਂ ਖਿੱਚਾਂ ਮਾਰੇ ਝਰਣਾਟਾਂ ਝਰਨੇਵੇ।
ਫ਼ਰਸ਼ਾਂ ਤੇ ਰੁਲ ਰਹੀਆਂ ਸੁਰਤਾਂ ਚਾ ਅਪਣੇ ਲੜ ਲਾਵੇ,
ਲੈ ਉੱਡੇ ਅਰਸ਼ਾਂ ਨੂੰ ਨਾਲੇ ਚਰਨ ਸ਼ਰਨ ਵਿਚ ਮੇਵੇ।

{ਸੰ: ਬਿ: ਸਿੰ:-੧, ਅਧਿ:-੩}



* ਇਹ ਕਵਿਤਾ ਗੁਰਪੁਰਬ ਕੱਤਕ ਪੂਰਨਮਾਸ਼ੀ ਸੰਮਤ ਗੁ: ਨਾ: ਸਾਹਿਬ ੪੬੭ {੧੦ ਨਵੰਬਰ ੧੯੩੫} ਨੂੰ ਖਾਲਸਾ ਸਮਾਚਾਰ ਦੇ ਮੁੱਖ ਲੇਖ ਦਾ ਹਿਸਾ ਹੋਕੇ ਪ੍ਰਕਾਸ਼ਤ ਹੋਈ ਸੀ।

ਗੀਤ ੪-

## ਇਕ ਜਗਯਾਸੂ ਦੀ ਗੁਰੂ ਨਾਨਕ ਚਰਨਾਂ ਵਿਚ ਮੰਗ।[੧]

'ਪਿਰਮ ਰਸ ਜਾਮ' ਦੇ ਵਿੱਚੋਂ ਪਿਲਾ ਦੇ ਘੁੱਟ ਇਕ, ਸਾਕੀ!
ਪਿਲਾ ਦੇ ਘੁੱਟ ਇਕ, ਸਾਕੀ! ਪਿਲਾ ਦੇ ਘੁੱਟ ਇਕ ਸਾਕੀ!
ਕਿ ਜਿਸ ਦੇ ਪੀਤਿਆਂ ਖੁਲ੍ਹਦੀ ਹੈ ਗ਼ਫ਼ਲਤ ਦੀ ਗ਼ਸ਼ੀ ਸਾਰੀ
ਤੇ ਖੜਮਸਤੀ ਅਕਲ ਦੀ ਬੀ ਨਸ਼ੇ ਜਿਸ ਜਾਇ ਟਿਕ ਸਾਕੀ!
ਉਮਰ ਗੁਜ਼ਰੀ ਅਕਲ ਦੇ ਬੁੱਤ ਘੜ ਘੜ ਪੂਜਦੇ, ਭੰਨਦੇ,
ਤੇਰੇ ਪਿਆਲੇ ਤੋਂ ਸਦਕੇ! ਏ ਕਿਵੇਂ ਹੁਣ ਜਾਇ ਵਿਕ, ਸਾਕੀ!
ਪਿਲਾ ਦੇ ਜਾਮ, ਪੀ ਜਿਸਨੂੰ, ਏ ਦਿਲ ਹੋ ਜਾਇ ਸਭ ਖਾਲੀ,
ਭਰੇ ਮਹਿਬੂਬ ਦੀ ਦਿਲ ਸਿਕ, ਬਣਾਵੇ 'ਰੂਪ-ਸਿਕ', ਸਾਕੀ!
ਬਲੇਲ ਏ ਕੰਨ ਹੈ ਪੈਂਦੀ, 'ਖਿਜ਼ਾਂ ਆਖਰ ਬਹਾਰਾਂ ਦਾ,
'ਰੋਊ[੨] ਮਾਲੀ, ਰੋਊ[੨] ਬੁਲਬੁਲ, ਖਿਜ਼ਾਂ ਦਾ ਦੇਖ ਫਿਕ, ਸਾਕੀ!'
ਖਿਜ਼ਾਂ ਮੂਹਰੇ[੩] ਮਿਲਾ ਪ੍ਰੀਤਮ, ਪਿਲਾ ਕੁਈ ਜਾਮ ਛਿਕ ਵਾਲਾ,
ਕਿ ਛਿਕਿਆ ਆ ਜਏ ਸੁਹਣਾ, ਗਲ ਲਾ ਲੈ ਓ ਛਿਕ ਸਾਕੀ!
ਮਿਲੇ ਪ੍ਰੀਤਮ ਖਿਜ਼ਾਂ ਫਿਰ ਕੀਹ! ਖਿਜ਼ਾਂ ਤਾਂ ਸਦ ਬਹਾਰ ਓਹੋ
ਜਦੋਂ ਪਜਾਰਾ ਮਿਲੇ ਆ ਕੇ ਤੇ ਲਾਵੇ ਨਾਲ ਹਿਕ, ਸਾਕੀ!

{ਸੰ: ਖਿ: ਸਿੰ:-੧, ਅਧਿ:-੬}



{ਨੋਟ : ਇਕ ਜਗਯਾਸੂ ਸੰਤ ਹਨ, ਕਪੜੇ ਭਗਵੇ ਹਨ, ਵਿਧਵਾਨ ਹਨ, ਕਥਾਵਾਚਕ ਹਨ ਪਰ ਅੰਦਰ ਠੰਡ ਨਹੀਂ ਪਈ। ਸੰਤ ਬਿਮਲਾ ਸਿੰਘ ਜੀ ਦਾ ਸੰਗ ਕਰਕੇ ਅਸਲੀਅਤ ਸਮਝ ਪਈ ਤੇ ਅਰਦਾਸ ਕਰਦੇ ਹਨ।}

---

੧. ਇਹ ਕਵਿਤਾ ਗੁਰਪੁਰਬ ਪੁੰਨਮ ਸੰਮਤ ਗੁ: ਨਾ: ਸਾਹਿਬ ੪੭੦ {੭ ਨਵੰਬਰ ੧੯੩੮} ਨੂੰ ਖਾਲਸਾ ਸਮਾਚਾਰ ਦੁਆਰਾ ਪ੍ਰਕਾਸ਼ਿਤ ਤੇ ਪ੍ਰਚਾਰਿਤ ਹੋਈ ਸੀ।

੨. ਰੋਣਗੇ। ੩. ਖਿਜ਼ਾਂ ਤੋਂ ਪਹਿਲੇ।

ਗੀਤ ੫-

# ਬੀਬੀ ਰਾਮੋ ਜੀ ਦੀ ਅਰਦਾਸ। *

ਝੋਲੀ ਮੇਰੀ ਖ਼ੈਰ ਪਾਵੋ ਸਿਦਕਦੀ,
ਸਿਦਕ ਦਿਓ ਮੈਂ ਦਾਨ ਦਾਸੀ ਵਿਲਕਦੀ।

ਦਿਓ ਭਰੋਸਾ ਦਾਨ ਹਿੱਲਾਂ ਨਾ ਰਤੀ।
ਨਿਸਚਾ ਤੇ ਵਿਸ਼ਵਾਸ਼ ਹੋਵੇ ਨਾ ਖਤੀ।

ਡੂੰਘਾ ਹੈ ਦਰਿਆਉ ਘੁੰਮਣ ਘੇਰੀਆਂ।
ਤੁਲਹਾ ਹੈ ਨਾ ਨਾਉ ਬਲ ਬਾਂਹ ਮੇਰੀਆਂ।

ਖੇਵਣ ਸੰਦੀ ਜਾਚ ਮੈਨੂੰ ਹੈ ਨਹੀਂ।
ਤਿੱਖੀ ਡੋਲਣ ਵਾਉ ਹਾ! ਹੈ ਵਹਿ ਰਹੀ।

ਛੱਪਰ ਅੱਤ ਕਰਾਰ ਲਹਿਰਾਂ ਉਚੀਆਂ।
ਮੈਂ ਮਨਤਾਰੂ ਵਿੱਚ, ਬਾਹਾਂ ਖੁੱਚੀਆਂ।

ਰੱਖੀਂ ਰਖਣਹਾਰ ਸਤਿਗੁਰ ਪੂਰਿਆ।
ਦੇਵੀਂ ਦਾਨ ਯਕੀਨ ਸਤਿਗੁਰ ਸੂਰਿਆ।

{ਬਾ: ਨੌ: ਸਿੰ:-ਜੀਵਨ ਭਾਈ ਸਾਈਂ ਦਾਸ}



* ਡੱਲੇ ਤੋਂ ਡਰੋਲੀ ਜਾਣ ਲਗਿਆਂ ਬੀਬੀ ਰਾਮੋ (ਸੁਪਤਨੀ ਭਾਈ ਸਾਂਈਂ ਦਾਸ ਜੀ) ਦੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਚਰਨਾਂ ਵਿਚ ਅਰਦਾਸ। ਇਹ ਕਵਿਤਾ ੧੯੧੯ ਈ: ਤੋਂ ਪਹਿਲਾਂ ਦੀ ਹੈ। ਰਿਸ਼ਤੇ ਵਿਚ ਬੀਬੀ ਰਾਮੋ ਗੁਰੂ ਹਰਗੋਬਿੰਦ ਸਾਹਿਬ ਜੀ ਦੀ ਵਡੀ ਸਾਲੀ ਲਗਦੀ ਸੀ। -ਸੰਪਾਦਕ

ਗੀਤ ੬-

# ਪਰਮ ਪ੍ਰਮਾਰਥ। *

ਪਿਆਰੇ! ਪਰਮ ਪ੍ਰਮਾਰਥ ਏਹ।
ਸਤਿਗੁਰ ਚਰਨ ਵਿਖੇ ਦ੍ਰਿੜ ਨੇਹ।
ਚਰਨ ਕਮਲ ਕੀ ਪ੍ਰੀਤ ਪਿਆਰੀ।
ਜ਼ਿਸ ਤੋਂ ਸਭ ਕੁਝ ਦੇਈਏ ਵਾਰੀ।

ਜਾਪ ਤਾਪ ਸੰਜਮ ਸਭ ਦੇਈਏ।
ਸੁਰਗ ਬਿਕੁੰਠ ਮੁਕਤ ਅਰਪੇਈਏ।
ਭਗਤੀ ਇੱਕ ਪਿਆਰੀ ਸ਼ੈ ਹੈ।
ਇਸ ਤੋਂ ਹੇਠਾਂ ਹੋਰ ਸਭੈ ਹੈ।

ਜੇ ਤੁੱਠੇ ਸਾਈਂ ਤੇ ਦੇਵੇ।
ਮੂੰਹ ਮੰਗੀ, ਤਾਂ ਭਗਤ ਏ ਲੇਵੇ:
'ਦੇਹੁ ਦਾਨ ਭਗਤੀ ਇਕ ਪਜਾਰੇ,
'ਬਿਨ ਭਗਤੀ ਸਭ ਸੁਖ ਹਨ ਖਾਰੇ।

'ਰਾਜ ਫ਼ਕੀਰੀ ਇਕ ਸਮ ਹੋਈ।
'ਮੁਕਤ ਅਮਕਤੋ ਫ਼ਰਕ ਨ ਕੋਈ!
'ਤੂੰ ਹੋਵੇਂ, ਤੇ ਪਿਆਰੀਏ ਤੈਨੂੰ।
'ਤੈਂ ਤੋਂ ਨਿਤਪ੍ਰਤਿ ਵਾਰੀਏ 'ਮੈ' ਨੂੰ।'

ਭਗਤ ਪਰੇਮੀ ਮੰਗ ਨ ਮੰਗਣ।
ਮੰਗਣ ਕੋਲੋਂ ਸਦ ਹੀ ਸੰਗਣ।
ਪਜਾਰਾ ਦਾਨ ਭਗਤਿ ਦੇ ਦੇਂਦਾ।
ਭਗਤ ਹੋਰ ਕੁਛ ਨਹੀਂ ਮੰਗੇਂਦਾ।

{ਬਾ: ਨੌ: ਸਿੰ:-ਜੀਵਨ ਭਾਈ ਸਾਂਈਂ ਦਾਸ ਜੀ}



* ਭਾਈ ਸਾਂਈਂ ਦਾਸ ਜੀ ਜਦੋਂ ਗੁਰੂ ਹਰਗੋਬਿੰਦ ਜੀ ਵਾਸਤੇ ਘਰ ਤੇ ਹੋਰ ਸੁਗਾਤਾਂ ਤਿਆਰ ਕਰ ਰਹੇ ਸਨ, ਉਸ ਵੇਲੇ ਦੇ ਉਨ੍ਹਾਂ ਦੇ ਮਨ ਤ੍ਰੰਗ ਹਨ। ਇਹ ਕਵਿਤਾ ਵੀ ੧੯੧੯ ਤੋਂ ਪਹਿਲਾਂ ਦੀ ਹੈ। ਰਿਸ਼ਤੇ ਵਿਚ ਭਾਈ ਸਾਂਈਂ ਦਾਸ ਜੀ ਗੁਰੂ ਹਰਗੋਬਿੰਦ ਸਾਹਿਬ ਜੀ ਦੇ ਵੱਡੇ ਸਾਂਢੂ ਲਗਦੇ ਸਨ। -ਸੰਪਾਦਕ

ਗੀਤ ੭-

# ਕੀ ਅਰਪ ਦੇਵਾਂ ਸ਼ਰਨ ਤੇਰੀ ?[੧]

'ਹੇ ਦੀਨ ਦਿਆਲ, ਦਯਾ ਸਾਗਰ!
ਮਾਲਿਕਾ ਪ੍ਰਤਿਪਾਲਿਕਾ!
'ਕੀ ਅਰਪ ਦੇਵਾਂ ਸ਼ਰਨ ਤੇਰੀ?
ਸਭ ਖ਼ਲਕ ਸੰਦੇ ਖ਼ਾਲਿਕਾ!
'ਧਰਤੀ ਬਣਾਈ ਸੋਹਿਣੀ,
ਸਾਗਰ ਥਲੀਂ ਅਸਗਾਹੀਆਂ!
'ਮੈਂ ਫੁੱਲ ਪਾਣੀ ਅਰਪ ਦੇਵਾਂ,
ਸ਼ਰਮ ਖਾਵਾਂ ਸਾਈਆਂ!
'ਹੇ ਸ਼ਕਤੀਆਂ ਦੇ ਮਾਲਿਕਾ!
ਹੇ ਤਾਕਤਾਂ ਦੇ ਸੋਮਿਆਂ!
'ਬਲ ਸ਼ਕਤਿ ਦਾ ਤੂੰ ਆਪ ਘਰ ਹੈਂ,
ਕੀ ਜੁ ਮੈਂ ਹੈ ਹੋਮਿਆ[੨]!
'ਏ ਹੱਥ ਨਿਰਬਲ, ਪੈਰ ਹਲਕੇ,
ਤਾਣ ਹੀਣੀ ਦੇਹ ਹੈ!
'ਕੀ ਕਰੇ ਸੇਵਾ ਆਪਦੀ ਏ?
ਖੇਹ ਬਣੀ ਏ ਖੇਹ ਹੈ!
'ਹੇ ਦੌਲਤਾਂ ਦੇ ਦਾਤਿਆ!
ਨਿਤ ਦੇਂਦਿਆਂ ਨਹਿੰ ਹਾਰਿਆ,
'ਕੀ ਮਾਲ ਦੇਵਾਂ ਨਾਉਂ ਤੈਂ ਪਰ?
ਤੁੱਧ ਥੋਂ ਕੀ ਵਾਰਿਆ?

---

੧. ਇਹ ਕਵਿਤਾ ਵੀ ੧੯੧੯ ਤੋਂ ਪਹਿਲੇ ਦੀ ਰਚਿਤ ਹੈ। ਡੱਲੇ ਵਿਚ ਗੁਰੂ ਹਰਗੋਬਿੰਦ ਜੀ ਵਾਸਤੇ ਮਕਾਨ ਬਣ ਚੁਕਾ ਹੈ ਅਤੇ ਹੁਣ ਅਰਪਨਾ ਹੋ ਰਹੀ ਹੈ। ਇਸ ਵਿਚ ਭਾਈ ਸਾਂਈਂ ਦਾਸ ਜੀ ਦੇ ਦਿਲੀ ਭਾਵ ਦਰਸਾਏ ਹਨ।

੨. ਯੱਗ ਅਗਨੀ ਵਿਚ ਸਮਿਗ੍ਰੀ ਆਦਿ ਪਾਣ ਨੂੰ ਹੋਮਿਆ ਆਖਦੇ ਹਨ।

'ਹਾਂ ਪਾਸ ਮੇਰੇ ਕੱਖ ਨਾ,
ਲਖ ਦਾਤੜੇ ਨੂੰ ਕੀ ਦਿਆਂ,
'ਫਿਰ ਦਾਤ ਵਿੱਚੋਂ ਦਿਆਂ ਦਾਤੇ,
ਭੁੱਲ ਹੈ ਇਹ ਦਾਤਿਆ!
'ਬਖਸ਼ਿੰਦ ਨੂੰ ਕੀ ਅਰਪ ਦੇਵਾਂ?
ਮੰਗਤਾ ਨਿਤ ਦਾ ਖੜਾ।
'ਹੇ ਮਾਲਿਕਾ, ਹੇ ਖਾਲਿਕਾ,
ਹੇ ਪਾਲਿਕਾ ਤੂੰ ਹੈਂ ਬੜਾ!
'ਏ ਆਪਣਾ ਜੋ ਆਪ ਮੇਰਾ,
ਸ਼ਰਨ ਵਿੱਚ ਏ ਅਰਪਿਆ।
'ਪਰ ਹਾਂ ਪ੍ਰਭੂ, ਮੈਂ ਬਹੁਤ ਮਾੜਾ,
ਇਹ ਆਖਕੇ ਬੀ ਡਰਪਿਆ!
'ਏ ਆਪਣਾ ਜੋ ਆਪ ਹੈ,
ਏ ਭੀ ਤਾਂ ਤੇਰੀ ਦਾਤ ਹੈ,
'ਦਾਤ ਦਾਤੇ ਨੂੰ ਦਿਆਂ,
ਏ ਲੱਜਿਆ ਦੀ ਬਾਤ ਹੈ।'

{ਬਾ: ਨੌ: ਸਿੰ:-ਜੀਵਨ ਭਾਈ ਸਾਂਈਂ ਦਾਸ ਜੀ}



ਗੀਤ ੮-

# ਬੁੱਝੋ ਕਿਸਦੇ ਨੈਨ* ?

ਕਮਲਾਂ ਦੀ ਜਦ ਅੱਖ ਖੁਲ੍ਹੀ
ਨਜ਼ਰ ਪਏ ਏ ਨੈਨ।
ਨੈਨ ਦੇਖ ਰੀਝੇ ਕਮਲ
ਨਿਉਂ ਨਿਉਂ ਝੁਕ ਝੁਕ ਪੈਨ।

ਕਮਲਾਂ ਨੂੰ ਜਦ ਦੇਖਿਆ
ਨੈਣਾਂ ਨੇ ਭਰ ਨੈਨ,
"ਚਰਨਾਂ ਨਾਲ ਲਗਾ ਲਓ"
ਕਮਲਾਂ ਉਚਰੇ ਬੈਨ।

...

ਨਰਗਸ ਕਹਿ: "ਮਖ਼ਮੂਰ ਮੈਂ
ਤਕ ਏ ਮਸਤੇ ਨੈਨ,
"ਮਦ ਦੇ ਟੇਪੇ ਇਨ੍ਹਾਂ ਤੋਂ
'ਨੈਨ-ਕਟੋਰੀ' ਪੈਨ"।

...

ਫੁਲ ਕਲੀਆਂ ਅਜ ਆਖਿਆ
ਚਟਕ ਚਟਕ ਚਟਕੈਨ:-
"ਅਸਾਂ ਖਿੜਾਵੇ ਕੌਣ ਹੈ?
ਦਰਸ ਤਾਂਘ ਇਨ ਨੈਨ"।

...

ਅੱਖ ਫੁੱਟੀ ਹਰ ਸ਼ਾਖ ਦੀ
ਦੇਖਣ ਨੂੰ ਏ ਨੈਨ,
'ਦਰਸ਼ਨ-ਸੱਧਰ' ਨਿੱਕਲੀ
'ਦਰਸ਼ਨ-ਝਾਕਾ' ਲੈਨ।

...

ਅਗਨੀ ਆਖੇ: "ਮੈਂ ਰਚੇ
ਸਾਰੇ ਜਗ ਦੇ ਨੈਨ।
"ਮੈਂ ਦੇਖਾਂ ਝੁਕ ਝੁਕ ਪਵਾਂ
ਏ ਨੂਰਾਨੀ ਨੈਨ"।

...

ਸੂਰਜ ਚੰਦ ਸਿਤਾਰੇ ਪੂਰੇ
ਤਕੇ ਅਧਖੁਲੇ ਨੈਨ,
ਉਹ ਚੜ੍ਹਨੋ ਉਹ ਡੁੱਬਣੋ
ਰੁਕੇ ਖੜੇ ਬੇਚੈਨ।

...

ਬਿਜਲੀ ਚਮਕੀ ਰਾਤ ਨੂੰ
ਦੇਖ ਖੁਲ੍ਹੇ ਏ ਨੈਨ,
ਤੜਫ਼ ਲੁਕੀ ਕਹਿ: "ਨੈਨ ਏ
ਮੈਨੂੰ ਨਾ ਮੁਹਿ ਲੈਨ।"

...

ਅਰਧ ਰਾਤਿ ਦੇਖੇ ਸਖੀ!
ਤਾਰਿਆਂ ਨੇ ਏ ਨੈਨ,
ਆਖਣ: "ਸਾਥੋਂ ਸੋਹਿਣੇ
ਕਿੰਨ੍ਹੇ ਰਚੇ ਏ ਹੈਨ?"

...

ਗਗਨ ਝੁਕਜਾ ਅਰਸ਼ੋਂ ਸਖੀ!
ਦੇਖਣ ਕਾਲੇ ਨੈਨ,
ਨੀਲਾ ਪੈਕੇ ਰਹਿ ਗਿਆ
ਜਿਉਂ ਉਲਟਾਇਆ ਨੈਨ।

...

* ਇਹ ਕਵਿਤਾ ਸੰਮਤ ਗੁ: ਨਾ: ਸਾਹਿਬ ੪੫੮ ਮੁਤਾਬਿਕ ਨਵੰਬਰ ੧੯੨੭, ਗੁਰਪੁਰਬ ਪੁੰਨਮ ਪਰ 'ਖਾਲਸਾ ਸਮਾਚਾਰ' ਵਿਚ ਪ੍ਰਕਾਸ਼ੀ ਸੀ।

ਲਖ-ਅੱਖੀ ਹੋ ਤ੍ਰੇਲ ਹੈ
ਵਿਛੀ ਪਈ, ਕਹਿ ਬੈਨ:-
"ਪ੍ਰਤਿਬਿੰਬਤ ਹੋ ਚਮਕਦੇ
ਮੈਂ ਅੱਖੀਂ ਏ ਨੈਨ"।

...

ਹੀਰੇ ਮ੍ਰਿਗ ਦੀ ਡਾਰ ਤਕ
ਹੋਇ ਰਹੀ ਬੇਚੈਨ:
"ਏ ਸਾਡੇ ਓਥੇ ਕਿਵੇਂ
ਚਲੇ ਗਏ ਹਨ ਨੈਨ?"

ਸਭ ਨੇ ਦੇਖ ਸਲਾਮਤੇ
ਆਪੋ ਆਪਣੇ ਨੈਨ
ਕੂਕ ਕਿਹਾ: "ਹਾਂ ਇਨ੍ਹਾਂ ਤੋਂ
ਅਸਾਂ ਮਿਲੇ ਏ ਹੈਨ!"

...

ਕਾਲੇ ਨੈਨੀਂ ਕੂੰਜ ਓ
ਤੜਫ਼ ਉਠੀ ਕੁਰਲੈਨ:-
"ਹਾਇ! ਨ ਪਹਿਲੇ ਕਿਉਂ ਤਕੇ
ਸ਼ਜਾਮ ਸਲੋਨੇ ਨੈਨ।"

...

ਬਝੱਕ ਮਮੋਲੇ* ਰਹਿ ਗਏ
ਦੇਖ ਨੈਨ ਏ ਕ੍ਰੈਨ:-
"ਨਜ਼ਰ ਆਪਦੀ ਅਸੀਂ ਹਾਂ
ਕਰਦੇ ਅਪਨੇ ਨੈਨ।"

...

ਮੱਛ ਸ਼ਰਮਦੇ ਨੈਣ ਤਕ
ਬਰ ਨਾ ਸਕਣ, ਮਚੈਨ,
ਪਾਣੀ ਪਰਦਾ ਤਾਣਕੇ
ਲੁਕ ਲੁਕ ਦੇਖਣ ਨੈਨ।

...

ਠੁਮਕ ਟੁਰਨ, ਗ਼ੁਰ ਗ਼ੁਰ ਕਰਨ,
ਮਟਕ ਮਟਕ ਮਟਕੈਨ,
ਖ਼ੁਮਰੇ ਆਖਣ: "ਅਸਾਂ ਏ
ਦੇਖ ਲਏ ਅਜ ਨੈਨ।"

...

ਚਕਵਾ ਆਖ਼ੇ: "ਚਕਵੀਏ!
ਸਦਾ ਲਈ ਗਈ ਰੈਨ,
"ਕਦੇ ਨ ਡੁੱਬਣ ਵਾਲੜੇ
ਚੜ੍ਹ ਪੈ ਸੂਰਜ-ਨੈਨ।"

...

ਮੱਛੀ ਆਖੇ: "ਬਗਲਿਆ!
ਤੱਕ ਨ ਮੇਰੇ ਨੈਨ।
"ਤੱਕ ਨੈਨ ਏ ਸੋਹਿਣੇ
'ਹੰਸ-ਨੈਨ' ਤੁਧ ਦੈਨ।"

...

ਪਰਭਾਤੇ ਬੁਲਬੁਲ ਕਹੇ:
"ਮੈਂ ਅੱਜ ਡਿੱਠਾ ਰੈਨ,
"ਗੁਲ ਮਸਤਾਇਆ ਤਕ ਰਿਹਾ
ਹੋਰ ਉਚੇਰੇ ਨੈਨ।"

...

* ਇਕ ਸੋਹਣੀਆਂ ਅੱਖਾਂ ਵਾਲਾ ਪੰਛੀ।

ਅੰਮ੍ਰਿਤ ਵੇਲੇ ਬੋਲਿਆ
ਪਪੀਆ: "ਮੇਰੀ ਭੈਨ!
"ਮੈਂ ਹੁਣ ਪਾਇਆ ਭੇਤ ਹੈ-
ਅੰਮ੍ਰਿਤ ਹਨ ਏ ਨੈਨ।"

...

ਬੱਦਲ ਤਕ ਕੇ ਬੋਲਿਆ
ਚਾਤ੍ਰਿਕ ਉਡਦਾ ਗੈਨ:-
"ਸ਼ਾਂਤੀ ਬੂੰਦ ਸੁਹਾਵਣੀ
ਵਸ ਰਹੀ ਏਨ੍ਹਾਂ ਨੈਨ।"

...

ਨੈਣਾਂ ਦੀ ਵੇਖੀ ਚਮਕ
ਨੱਚਣ ਤੇ ਕੁਹਕੈਨ
ਕਹਿਣ ਚਕੋਰ:- "ਅਚਰਜ ਹਨ
ਚੰਦ੍ਰ ਵਿਮਲ[1] ਏ ਨੈਨ।"

...

ਕਹੇ ਕਬੂਤਰ:- "ਬਿੱਲੀਏ!
ਏ ਟਕ-ਬੱਝਵੇਂ ਨੈਨ
"ਏਨੀਂ ਨੈਣੀਂ ਲਾਇਂ ਜੇ
ਜੋਗੀ ਹੋ ਜਾਇਂ ਭੈਨ!"

...

"ਤੇਰੇ ਪਾਪ ਕਮਾਂਵਦੇ
ਦੂਰਬੀਨ ਜੋ ਨੈਨ
"ਉਪਕਾਰੀ ਹੋ ਜਾਣਗੇ"
ਦੇਖ ਉਕਾਬਾ[2]! ਨੈਨ।

...

ਜਿਉਂ ਜਿਉਂ ਵੱਡਾ ਹੋ ਗਿਓਂ
ਨਿੱਕੇ ਪੈ ਗਏ ਨੈਨ,
ਦੇਖ ਹੰਕਾਰੀ ਹਾਥੀਆ!
ਨੈਨ ਜੁ ਗਰਬ ਰੰਜੈਨ!

...

ਫਨੀਅਰ ਡੰਗਣ ਆ ਗਿਆ,
-ਵਿੱਸ ਚੜ੍ਹਾਵਾਂ ਨੈਨ,-
ਝੇਪ ਅੱਖ, ਫਨ ਸਿੱਟਕੇ
'ਸ਼ਿਵ ਸ਼ਿਵ' ਉਚਰੇ ਬੈਨ।

...

ਮੋਰਖੰਭ ਤੇ ਅੱਖ ਜਿਉਂ*
ਸਭ ਦੇ ਚਿਹਰੇ ਨੈਨ,
ਪਰ ਮੁਰਦੇ ਓ ਨੈਨ ਹਨ,
ਏ ਜੀਵੰਦੇ ਹੈਨ।

...

ਜਾਦੂਗਰ ਨੇ ਨੈਨ ਤੱਕ
ਨੈਨ ਜਮਾਏ ਨੈਨ,
ਅਪਣੇ ਲੈਕੇ ਰਹਿ ਗਿਆ
ਨੈਨ ਮੂਰਛਾ ਸੈਨ।

...

ਰਲ ਮੁਟਿਆਰਾਂ ਆਈਆਂ
ਨੈਣੀਂ ਮੇਲਣ ਨੈਨ,
ਦਮਕ ਨੈਨ ਦੀ ਦੇਖਕੇ
ਸਜਦੇ ਵਿਚ ਝੁਕ ਪੈਨ।

...

੧. ਚੰਦ੍ਰਮਾਂ ਤੋਂ ਉੱਜਲ। ਇਕ ਸਮਾਧੀ ਦਾ ਨਾਮ ਬੀ ਹੈ।
੨. ਸਭ ਤੋਂ ਵੱਡਾ ਸ਼ਿਕਾਰੀ ਪੰਛੀ।

* ਮੋਰ ਦੇ ਹਰ ਖੰਭ ਤੇ ਇਕ ਰੰਗ-ਬਰੰਗਾ ਅੱਖ ਵਰਗਾ ਨਿਸ਼ਾਨ ਹੁੰਦਾ ਹੈ।

ਰਤੀ[1] ਕਹੇ "ਮੈਂ ਨੈਨ ਅਗ
ਜਿਨ੍ਹਾਂ ਲੁਭਾਇਆ ਮੈਨ[2]।
"ਠਰ ਗਜੇ ਮੇਰੇ ਨੈਨ ਤਕ
ਏ ਤੇਜੱਸ੍ਵੀ ਨੈਨ।"

...

ਲੇਲੀ, ਸੱਸੀ, ਸੋਹਿਣੀ,
ਹੀਰ ਮੁੱਠੀਆਂ ਨੈਨ,
ਦੁੱਖ ਨ ਦੇਖਣ ਨੈਨ, ਜੋ
ਦੇਖ ਨੈਨ ਏ ਲੈਨ।

...

ਗਿਆ ਸਿਕੰਦ੍ਰ ਸਮੁੰਦ ਨੂੰ
ਆਬਿ ਹਯਾਤਾਂ ਲੈਨ,
ਖਾਲੀ ਮੁੜਿਆ, "ਭੋਲਿਆ!
ਅੰਮ੍ਰਿਤ ਹਨ ਏ ਨੈਨ!"

...

ਅੱਖ ਕਟੋਰੀ ਨੈਣ[3] ਦੀ
ਡੁੱਲ੍ਹ ਪਈ ਤਕ ਨੈਨ:-
"ਚਰਨ ਸ਼ਿੰਗਾਰਨ ਵਾਸਤੇ
ਨੌਕਰ ਰਖ ਮੈਂ ਲੈਨ!"

...

"ਕੱਢ ਕਲੇਜਾ ਸੱਟਦੀ" ਕਹਿਣ:
"ਨਜ਼ਰ ਕੁਈ ਡੈਣ।"
"'ਡੈਣ- ਨਜ਼ਰ' ਏ ਨੈਨ ਤਕ
ਪਾਵੇ 'ਅੰਮ੍ਰਿਤ - ਨੈਨ'।"

...

੧. ਕਾਮਦੇਵ ਦੀ ਇਸਤ੍ਰੀ।
੨. ਕਾਮਦੇਵ।
੩. ਨਾਇਣ। ਘਰ ਘਰ ਜਾਕੇ ਸਵਾਣੀਆਂ ਦੇ ਸਿਰ ਗੁੰਦਨ ਤੇ ਸ਼ਿੰਗਾਰਨ ਵਾਲੀ ਇਸਤ੍ਰੀ।

ਖਾਲੀ ਕੋਏ ਨੈਨ ਦੇ
ਅਖਹੀਣੇ ਕਰ ਲੈਣ
ਜੇ ਇਨ੍ਹ ਨੈਣਾਂ ਸਾਮ੍ਹਣੇ
ਪਾ ਲੇਵਣ ਓ ਨੈਨ।[1]

...

ਨੈਨ ਕੱਢ ਮੂਰਖ ਚਹੇ
ਦੇਖੇ ਅਪਣੇ ਨੈਨ,
ਦੇਖੇ ਪਰ ਏ ਨੈਨ ਜੇ,
ਦੇਖ ਲਵੇ ਨਿਜ ਨੈਨ।

...

ਨੈਨਾਂ-ਖੂਹ[2] ਭਰ ਭਰ ਰਹੇ
ਮਾਲਾਂ ਨਾਲ ਭਰੇ ਨ[3]
ਇਕ ਗ਼ਮਜ਼ੇ ਨੈਨਾਂ ਇਨ੍ਹਾਂ
ਭਰ ਦਿੱਤੇ ਓ ਨੈਨ।

...

ਨੈਨ ਗਏ ਨੈਨਾਂ ਮਿਲਨ
ਦਿਲ ਵੇਚ ਆਏ ਨੈਨ,
ਨੈਨ ਮਿਲੇ ਜੋ ਇਨ੍ਹਾਂ ਨੂੰ
ਨਵੇਂ ਨਵੇਂ ਦਿਲ ਲੈਨ।

...

ਗਰਬੀ ਧਨੀਆਂ ਦ੍ਵਾਰ ਤੇ
ਕਵੀਆਂ ਸੰਦੇ ਨੈਨ
ਤਾਹੀਓਂ ਦਿੱਸਣ ਡੋਲਦੇ
ਨਹਿੰ ਦੇਖੇ ਏ ਨੈਨ।

...

੧. ਜੇ ਅੱਖ ਹੀਣੇ {ਅੰਨ੍ਹੇ} ਇਹਨਾਂ ਨੈਣਾਂ ਦੇ ਸਾਹਮਣੇ ਅਪਣੇ ਸੱਖਣੇ ਕੋਏ ਕਰ ਦੇਣ ਤਾਂ ਓਹ ਨੈਨ ਪ੍ਰਾਪਤ ਕਰ ਲੈਣਗੇ।
੨. ਨੈਣਾਂ ਰੂਪੀ ਖੂਹ। ਤ੍ਰਿਸ਼ਨਾਲੂ ਅੱਖ।
੩. ਪਰ ਓਹ ਨਾ ਭਰੇ।

ਤਕਿ ਤਕਿ ਰੂਪ ਨ ਰੱਜਦੇ
ਰੂਪ ਕੁਠੇ ਸਭ ਨੈਨ,
'ਰੂਪ ਅਰੂਪੀ' ਨੈਨ ਏ
ਤੱਕਣ ਤਾਂ ਤ੍ਰਿਪਤੈਨ।

...

ਤੋਤਾ-ਚਸ਼ਮੀ ਨਾ ਰਹੇ
ਇਸ ਦੁਨੀਆਂ ਦੇ ਨੈਨ,
ਉਨ੍ਹ ਨੈਨਾਂ ਦੇ ਚਸ਼ਮਿਓਂ
ਜੇ ਅੰਮ੍ਰਿਤ ਪੀ ਲੈਨ।

...

ਖਲ ਕੀਤੇ ਵਿਦਵਾਨ ਹਨ
ਇਨ੍ਹ ਨੈਨਾਂ ਦੀ ਸੈਨ[੧],
ਜਿਨ੍ਹਾਂ ਮਟੱਕੇ ਨਾਲ ਫਿਰ
ਜਿੱਤੇ 'ਪੰਡਤ-ਨੈਨ'।

...

ਗੋਲੇ ਹੋ ਰਹੇ ਨੀਂਦ ਦੇ
ਦੁਨੀਆਂ ਦੇ ਸਭ ਨੈਨ
ਸਦਾ ਜਾਗਦੇ ਨੈਨ, ਏ
ਸੁੱਤਜਾਂ ਜਾਗ੍ਰਤ ਦੈਨ।

...

ਅਦਬ ਨਾਲ ਜੋ ਮੁੰਦ ਗਏ
ਤਕ ਏ ਸੁਹਣੇ ਨੈਨ
ਦਿੱਬ ਹੋ ਗਏ ਨੈਨ ਓ
ਦੋ ਪਾਸੀਂ ਖੁਲ੍ਹ ਗਏ 'ਨ'[੨]

...

ਨੈਨ ਆਏ ਸਭ ਜਗਤ ਦੇ
'ਨੈਨ-ਦਿਦਾਰਾ' ਲੈਨ,
ਮਗਨ ਸਮਾਧੀ ਲਗ ਗਈ
ਦੇਖਦਿਆਂ ਏ ਨੈਨ।

...

ਇਕ ਵਾਰੀ ਜਿਨ ਦੇਖ ਲੈ
ਏ 'ਸਦ-ਹਸਦੇ-ਨੈਨ',
ਨਜ਼ਰ ਚੜ੍ਹੇ ਨਾ ਫਿਰ ਕੁਈ
ਨੈਨ ਉਨ੍ਹਾਂ ਦੀ ਹੈਨ।

...

'ਨੈਨ-ਝਰੋਖੇ' ਸੰਤ ਬਹਿ
ਜਗ ਦਾ ਮੁਜਰਾ ਲੈਨ,
ਨੈਨਾਂ ਦਾ ਮੁਜਰਾ, ਸਖੀ!
ਏ ਲੈਂਦੇ 'ਸ਼ਾਹ-ਨੈਨ'।

...

ਰੂਪ ਸੁੰਦਰਤਾ ਤਾਂ ਸਫ਼ਲ
ਨੈਨ ਜਿ ਚਿਹਰੇ ਹੈਨ,
ਨੈਨ ਘਨੇ ਪਰ ਸਫ਼ਲ ਏ
ਨੈਨਾਂ ਵਾਲੇ ਨੈਨ।

...

ਨੈਨਾਂ ਦਾ ਇਹ ਧਰਮ ਹੈ
ਖਿਚ ਖਾਵਣ, ਖਿਚ ਦੈਨ*,
ਏ ਨੈਨਾਂ 'ਖਿਚ-ਮੂਲ' ਹਨ,
ਖਿਚ ਰਹੇ ਜਗ ਦੇ ਨੈਨ।

...

---

੧. ਸੈਨਤ ਨੇ।
੨. ਖੁਲ੍ਹ ਗਏ ਹਨ। 'ਹਨ' ਦਾ 'ਹ' ਚੁਪ ਹੈ।

* ਖਿੱਚ ਦੇਂਦੇ ਹਨ, ਭਾਵ ਖਿੱਚ ਪਾਉਂਦੇ ਹਨ।

ਨੈਨਾਂ ਨੂੰ ਗੁੰਗਾ ਕਹਿਣ
ਪਰ ਏ ਝੂਠੇ ਬੈਨ,
ਰਸਨਾ ਕਾਵਜ ਸੰਗੀਤ ਦੀ
ਬੋਲ ਰਹੇ ਏ ਨੈਨ।

...

ਖਾਲੀ ਸ਼ੀਸ਼ਾ ਜਗਤ ਦੇ
ਜਿਤਨੇ ਹਨਗੇ ਨੈਨ,
ਸਾਰੇ ਚਮਕਣ ਵਾਸਤੇ
ਜੋਤਿ ਇਨ੍ਹਾਂ ਤੋਂ ਲੈਨ।

...

ਪੁਤਲੀ ਜਿਉਂ ਹਰ ਅੱਖ ਵਿਚ
ਨੈਨਾਂ ਦੀ ਹੈ ਨੈਨ,
ਪੁਤਲੀ ਸਾਰੇ ਜਗਤ ਦੀ
ਨੈਨਾਂ ਦੀ ਏ ਹੈਨ।

...

'ਅੰਦਰ-ਸ਼ੀਸ਼ਾ' ਨੈਨ ਏ
'ਬਾਹਰ-ਸ਼ੀਸ਼ਾ' ਨੈਨ।
ਦੇਖਣ ਰੱਬ, ਦਿਖਾਣ ਰੱਬ,
'ਰਬ-ਸ਼ੀਸ਼ਾ' ਏ ਨੈਨ।

...

ਰੂਹਾਂ ਦੇ ਸਰਦਾਰ ਰੂਹ
ਜਿਵੇਂ ਰੱਬ ਜੀ ਹੈਨ;
ਨੈਣਾਂ ਦੇ ਸਰਦਾਰ ਏ
ਰਚੇ ਆਪਨੇ ਨੈਨ।

...

ਅਰਸ਼ਾਂ ਤੇ ਵਸਦੇ ਸਖੀ!
ਫਰਸ਼ ਵੇਖ ਗਜੇ ਨੈਨ।
ਪੰਜ ਪਾਣੀਆਂ ਦੀ ਭੂਮ ਨੂੰ[1]
ਆਬ[2] ਦੇ ਰਹੇ ਹੈਨ।

...

ਪ੍ਰੇਮ ਕਟੋਰਾ ਨੈਨ ਹਨ
ਭਰੇ ਪ੍ਰੇਮ ਦੇ ਰੈਨ,
ਪ੍ਰੇਮ ਨ ਜੇ ਵਿਚ ਹੋਰ ਕੁਝ
ਤਾਂ ਤ੍ਰੁੱਠਣ ਏ ਨੈਨ।
ਸਿਰ ਤੋਂ ਪੈਰਾਂ ਤੀਕ ਤੂੰ
ਬਣ ਜਾ ਸਾਰਾ ਨੈਨ,
ਜੇ ਚਾਹੇਂ ਤੂੰ ਨੈਨ ਏ
ਨਦਰਾਂ ਵਿਚ ਲੈ ਲੈਨ।
ਲਉਬਾਲੀ ਦਰਗਾਹ ਹੈ,
'ਸ਼ਾਹ-ਨੈਨ' ਏ ਨੈਨ।
ਬਖਸ਼ਿਸ਼ ਦਾ ਦਰਿਯਾਉ ਹਨ,
ਨਦਰਾਂ ਦੀ ਨੈ ਹੈਨ।

ਏਨ੍ਹਾਂ ਨੈਨਾਂ ਤੇ ਦਿਲਾ!
ਲਾ ਦੇ ਨੈਨ ਸੁਖੈਨ,
ਬਿਰਥੇ ਲਗ ਲਗ ਜਾ ਰਹੇ
ਹੋਰ ਥਾਉਂ ਤੇ ਨੈਨ।

...

ਨੈਨਾਂ ਵਾਲੇ ਸਾਂਈਆਂ!
ਸੇਜ ਵਿਛਾਵਾਂ ਨੈਨ,
ਇਕ ਛਿਨ ਸੇਜੇ ਆਇਕੇ
ਜੇ ਕਰ ਜਾਵੇਂ ਸੈਨ[3]!

---

੧. ਪੰਜਾਬ ਨੂੰ। ੨. ਸੁੰਦਰਤਾ।
੩. ਸੌਣਾ ਕਰ ਜਾਓ ਤਾਂ।

...

ਨੈਨਾਂ ਵਾਲੇ ਸੁਹਣਿਆਂ!
ਕਦਮ ਧਰੀਂ ਆ ਨੈਨ;
ਨਜ਼ਰ ਵਿਛਾਈ ਵਿਛ ਰਹੀ
ਛੁਹ ਕਦਮਾ ਦੀ ਲੈਨ।
ਬੈਰਾਗੀ ਨੈਨਾਂ[1] ਭਏ
ਰੋ ਰੋ ਅਰਜ਼ ਕਰੈਨ:-
"ਇੱਕ ਮਟੱਕਾ ਖ਼ੈਰ ਪਾ
ਹੇ ਵਡ-ਉਚਰੇ ਨੈਨ!"
...
ਅਪਣੇ ਵੇਚਣ ਮੈਂ ਗਈ
ਮੁਫ਼ਤ ਨ ਲੋਕੀਂ ਲੈਨ,
ਨੈਨਾਂ ਵਾਲੇ ਨੇ, ਸਖੀ!
ਲੱਖੀਂ ਲੈ ਲਜੇ ਨੈਨ।
ਸਮਝ ਨ ਪੈਂਦੀ ਹੇ ਸਖੀ,
ਏ ਬੇਕੀਮਤ ਨੈਨ
ਨਜ਼ਰਾਂ ਵਾਲੇ ਸ਼ਾਹ ਦੀ
ਨਜ਼ਰੇ ਕਿਉਂ ਚੜ੍ਹ ਗੈ 'ਨ'[2]

ਪੁੱਛ:-
'ਨੈਨ ਸੰਗੀਤ' ਸੁਣਾ ਗਈ
'ਕਾਵਜ-ਸੁੰਦ੍ਰਤਾ' ਰੈਨ-
ਸੈਨਤ ਗੁੱਝੀ ਦੇ ਗਈ,
"ਬੁੱਝੋ ਕਿਸਦੇ ਨੈਨ?"
ਉੱਤਰ:-
ਤੂੰ ਪਾਈ ਮੈਂ ਬੁਝ ਲਈ
ਸਖ਼ੀਏ ਤੇਰੀ ਸੈਨ[3]
ਗੁਰੂ ਨਾਨਕ ਦੇ ਨੈਨ ਏ
ਤੂੰ ਜੋ ਗਾਏ ਨੈਨ।
{ਗੁ: ਨਾ: ਚ:-੧, ਪੰਨਾ ੧੩੫-੩੮}



੧. ਸਾਡੇ ਨੇਣ।
੨. ਗਏ ਹਨ। 'ਹਨ' ਦਾ 'ਹ' ਚੁਪ ਹੈ।

੧. ਸੈਨਤ।

ਗੀਤ ੯-

## 'ਬੱਝ'। *

ਨਦੀ 'ਬੱਝ' ਦੀ ਆਈ ਗੁਸਾਂਈਂ ਮੇਰੇ!
ਧੱਕ ਏਸ ਤੋਂ ਪਾਰ ਲੰਘਾ ਸਾਂਈਆਂ!

ਸਾਡੇ ਫੇੜਿਆਂ ਵਲ ਨਾ ਤੱਕ ਸਾਂਈਆਂ!
ਸਾਨੂੰ ਖੇੜਿਆਂ ਵਿੱਚ ਪੁਚਾ ਸਾਂਈਆਂ!

ਕੋਈ ਘੁੱਟ ਅਗੰਮ ਦੀ ਚੜ੍ਹੀ ਅੰਦਰ
ਜ਼ੋਰ ਥੱਕਿਆਂ ਆਪਣਾ ਲਾ ਸਾਂਈਆਂ!

ਕਰਮ ਬੁਰੇ, ਪਰ ਕਰਮ ਕਰ ਆਪਣਾ ਤੂੰ,
ਮੁਸ਼ਕਾਂ ਬੱਝੀਆਂ ਦੇਹ ਖੁਲ੍ਹਾ ਸਾਂਈਆਂ!

{ਗੁ: ਨਾ: ਚ:-੧, ਅਧਿ-੧੯}



* ਇਹ ਗੀਤ ਗੁਰਪੁਰਬ ਪੂੰਨਮ {੨ ਨਵੰਬਰ ੧੯੩੩} ਕੱਤਕ ਦੀ ੧੭ ਸੰ: ਗੁ: ਨਾਂ: ਸਾਹਿਬ ੪੬੫ ਤੇ ਬਿ: ੧੯੯੦ ਨੂੰ ਖਾਲਸਾ ਸਮਾਚਾਰ ਵਿਚ ਪ੍ਰਕਾਸ਼ਿਆ ਸੀ। ਜਦੋਂ ਕੋਈ ਲੋਚੇ ਬਹੁਤਾ ਤੇ ਮਿਲੇ ਘਟ ਯਾ ਕੋਈ ਬਿਲਾਵਜਾ ਕਿਸੇ ਦੀ ਨਿਰਾਦਰੀ ਕਰੇ ਤਾਂ ਜਿਸ ਦੀ ਨਿਰਾਦਰੀ ਹੋਵੇ ਉਸ ਦੇ ਮਨ ਵਿਚ ਕੁਛ ਉਟਾਟਰਾਪਨ ਆ ਜਾਂਦਾ ਹੈ, ਮਨ ਗਮਰੁਠ ਹੋ ਜਾਂਦਾ ਹੈ, ਨਾਮ ਦਾ ਸਿਮਰਨ ਬੰਦ ਹੋ ਜਾਂਦਾ ਹੈ। ਮਨ ਦੀ ਇਸ ਦਸ਼ਾ ਨੂੰ "ਬੱਝ" ਆਖੀਦਾ ਹੈ। ਨਾਨਕ ਮੱਤੇ ਜਦੋਂ ਯੋਗੀਆਂ ਨੇ ਭਾਈ ਮਰਦਾਨੇ ਦਾ ਅਨਾਦਰ ਕੀਤਾ ਤਾਂ ਉਸ ਦੇ ਮਨ ਤੇ 'ਬੱਝ' ਪੈ ਗਈ। ਇਸ ਕਵਿਤਾ ਵਿਚ ਭਾਈ ਮਰਦਾਨੇ ਜੀ ਦੀ ਗੁਰੂ ਨਾਨਕ ਸਾਹਿਬ ਜੀ ਦੇ ਚਰਨਾਂ ਵਿਚ ਅਰਦਾਸ ਰੂਪਮਾਨ ਕੀਤੀ ਹੈ।

-ਸੰਪਾਦਕ

ਗੀਤ ੧੦-

# ਕਿੱਥੇ ਨੀ ਗੁਰ ਨਾਨਕ ਵੱਸਦਾ* ?

ਟੇਕ- ਕਿੱਥੇ ਨੀ ਗੁਰ ਨਾਨਕ ਵਸਦਾ?

ਜੰਗਲ ਬੇਲੇ ਜਲ ਥਲ ਢੂੰਡੇ, ਕਿਤੇ ਨਹੀਂ ਨੀ ਦਿਸਦਾ।
ਜੋਗੀ ਤਪੀ ਸਿਆਣੇ ਪੁੱਛੇ ਭੇਤ ਨ ਕੋਈ ਦਸਦਾ,
ਜਿਤ ਵਲ ਸੂੰਹ ਪਵੇ ਉਠ ਭਾਲਾਂ ਪਰ ਉਹ ਭਾਲ ਨ ਫਸਦਾ।
ਆਖਣ 'ਕਦੇ ਫਧੀਂਦਾ ਨਾਹੀਂ' ਦਿਲ ਮੇਰਾ ਸੁਣ ਖਸਦਾ,
ਹੈ ਲੁਕਿਆ, ਪਰ ਖਿੱਚ ਪਾਂਵਦਾ ਖਿੱਚ ਤਣਾਵਾਂ ਕਸਦਾ।
ਐਸੀ ਛੇੜ ਝਰਨਵੀਂ ਛੇੜੇ, ਕਰ ਬਿਹਬਲ ਦਿਲ ਖਸਦਾ।
ਦਿਲ ਪੰਘਰ ਪੰਘਰ ਵਹਿ ਤੁਰਦਾ, ਪਜਾਰ ਪਜਾਰ ਵਿਚ ਧਸਦਾ।
ਇਕ ਦਿਨ ਐਕੁਰ, ਗੁੰਮ ਗੁੰਮਦਿਆਂ, ਅਰਸ਼ੋਂ ਝਲਕਾ ਵਸਦਾ,
ਕੀ ਵੇਖਾਂ ਗੁਰ ਨਾਨਕ ਅੰਦਰ, ਅੰਦਰ ਸ਼ੀਸ਼ੇ ਲਸਦਾ।
ਇਹ ਲਿਸ਼ਕਾਰਾ ਬਾਹਰ ਪੈਂਦਾ, ਵਣ ਤ੍ਰਿਣ ਲਸਦਾ ਦਿਸਦਾ।
ਰੰਗ-ਰਤੜਾ, ਹਰਿ ਜਾਈਂ ਵਸਦਾ ਰਸੀਆ ਹੋ ਰਸ ਰਸਦਾ।
ਦੇ ਦਰਸ਼ਨ ਅੱਖਾਂ ਮਸਤਾਂਦਾ, ਵੇਖ ਮਸਤਿਆਂ ਹਸਦਾ,
ਹੱਸੇ, ਰਸੇ, ਰਸਾਵੇ ਰਸੀਆ, ਹਾਸਜੋਂ ਅੰਮ੍ਰਿਤ ਵਸਦਾ।
ਖਿੱਚ-ਤਣੀ ਕੁਈ ਲਾਕੇ ਖਿੱਚਦਾ, ਡੋਰੀ ਪਾ ਕੋਈ ਕਸਦਾ।
ਜਿਤ ਵਲ ਨਜ਼ਰ ਉਤੇ ਵਲ ਦਿਸਦਾ ਹਰ ਹਰ ਦੇ ਵਿਚ ਵਸਦਾ।
ਵੱਸ ਆਇਆ ਫਿਰ ਛੋਡ ਨ ਜਾਂਦਾ ਲੜ ਲਾ ਫੇਰ ਨ ਨਸਦਾ।
ਦਿਲ ਮੰਦਰ ਗੁਰ ਨਾਨਕ ਵਸਦਾ, ਝਾਤੀ ਪਾਇਆਂ ਦਿਸਦਾ।
ਅੰਦਰ ਦਿਸਿਆਂ ਵਣ ਤ੍ਰਿਣ ਦਿੱਸੇ, ਜਲ ਥਲ ਘਟ ਘਟ ਵਸਦਾ।

{ਗੁ: ਨਾ: ਚ:-੧, ਪੰਨਾ ੨੬੧}



* ਇਹ ਗੀਤ ਸੰ: ਗੁ: ਨਾਂ: ਸਾਹਿਬ ੪੫੨ {੧੯੨੧ ਈ:} ਦੇ ਗੁਰਪੁਰਬ ਪੂੰਨਮ ਪਰ ਖਾਲਸਾ ਸਮਾਚਾਰ ਵਿਚ ਪ੍ਰਕਾਸ਼ਿਤ ਹੋਇਆ ਸੀ।

ਗੀਤ ੧੧-

# ਮਾਤਾ ਸੁਲੱਖਣੀ ਜੀ ਦੀ ਸਿਕ। *

ਨਾਂ ਜੀਵਾਂ, ਨਾਂ ਮੋਈ ਮੁੱਕੀ,
ਤਕ ਤਕ ਰਾਹਾਂ ਥੱਕੀ।

ਸੁਕ ਸੁਕ ਨਦੀਆਂ ਥੱਲੇ ਗਈਆਂ,
ਮੈਂ ਸਿੱਕ ਸਿੱਕ ਮਰ ਮਰ ਚੁੱਕੀ।

ਬੱਧੀ ਆਸ ਮਿਲਣ ਦੀ ਹੁਣ ਤਕ,
ਰੋ ਰੋ ਕੇ ਅਖ ਸੁੱਕੀ।

ਆ ਸਾਂਈਆਂ! ਹੁਣ ਮੋੜ ਮੁਹਾਰਾਂ,
ਬਖਸ਼ ਜਿ ਭੁੱਲੀ ਚੁੱਕੀ।

{ਗੁ: ਨਾ: ਚ:-੧, ਅਧਿ:-੪੧}



* ਇਹ ਗੀਤ ਸੰ: ਗੁ: ਨਾ: ਸਾ: ੪੪੪ (੧੯੧੩ ਈ:) ਦੀ ਰਚਨਾ ਹੈ।

ਗੀਤ ੧੨-

# ਮਾਤਾ ਸੁਲੱਖਣੀ ਜੀ ਦੀ ਅਰਜੋਈ*।

ਤੇਰੇ ਹਾਂ ਜੋਗ ਨਾਹੀਂ ਤੇਰੀ ਸਦਾਂਵਦੀ ਹਾਂ,
ਲਾਈ ਜਿ ਆਪ ਲੜ ਸੀ, ਲਾਈ ਦੀ ਪਾਲ ਸਾਂਈਂ!

ਸ਼ਰਮਾਂ ਨਿਬਾਹ ਦੇ ਸਾਂਈਆਂ! ਲਗੀਆਂ ਨੂੰ ਤੋੜ ਚਾੜ੍ਹੀਂ,
ਚਰਨੀ ਲਗਾ ਕੇ ਆਂਦੀ ਦਾਸੀ ਨੂੰ ਪਾਰ ਲਾਈਂ।

ਔਗੁਣ ਨ ਵੇਖ ਮੇਰੇ, ਦੇਖੀਂ ਗੁਣ ਆਪਣੇ ਤੂੰ,
ਅਪਨੀ ਜਿ ਆਪ ਕੀਤੀ, ਆਪੇ ਦਈਂ ਨਿਭਾਈ!

ਨਿਮਾਣੇ ਜੁ ਮਾਣ ਲੀਤੇ, ਕੀਤੇ ਜੁ ਆਪਣੇ ਤੈਂ,
ਅਪਣੱਤ ਦੀ ਤੂੰ ਲੱਜਜਾ ਆਪੇ ਹੀ ਪਾਲ ਸਾਂਈਂ!

ਆਵੀਂ ਹੇ ਕੰਤ ਪਜਾਰੇ! ਆਵੀਂ ਸਿਰ ਦੇ ਮਾਲਕ!
ਦੇਵੀਂ ਦਿਦਾਰ ਆਪੇ, ਆਪੇ ਹੀ ਪਾਰ ਲਾਈਂ!

{ਗੁ: ਨਾ: ਚ:-੧, ਅਧਿ:-੪੧}



* ਇਹ ਗੀਤ 'ਪ੍ਰੇਮ ਪੁੰਜ' ਨਾਮੇ ਟ੍ਰੈਕਟ ਨੰ: ੪੩੪ ਦਾ ਹਿਸਾ ਹੈ ਜੋ ਸੰ: ਗੁ: ਨਾ: ਸਾ-੪੪੪ (੧੯੧੩ ਈ.) ਨੂੰ ਪ੍ਰਕਾਸ਼ਿਤ ਹੋਇਆ ਸੀ।

ਗੀਤ ੧੩-

# ਜੀਵਨ ਦਾ ਕੀ ਹੱਜ ?*

ਡਿਠਿਆਂ ਬਾਝੋਂ ਕੰਤ ਦੇ, ਜੀਵਨ ਦਾ ਕੀ ਹੱਜ?
ਕਦੇ ਨ ਸੁਖ ਕਰ ਬੈਠੀਆਂ, ਦਰਸ ਨ ਪਾਇਆ ਰੱਜ।

ਦੋਸ਼ ਕੀ ਦੇਵਾਂ ਕਿਸੇ ਨੂੰ ਮੈਨੂੰ ਨਾਂਹੀ ਚੱਜ।
ਚੱਜ ਬਿਹੂਣੇ ਰੋਂਵਦੇ, ਰੋਵਨ ਬੁੱਕੀਂ ਛੱਜ॥

{ਗੁ: ਨਾ: ਚ:-੧, ਅਧਿ:-੪੧}



* ਮਾਤਾ ਸੁਲੱਖਣੀ ਜੀ ਦਾ ਬੇਬੇ ਨਾਨਕੀ ਜੀ ਨਾਲ ਦੁਖ ਵਟਾਂਦਰਾ ਹੈ। ਇਹ ਵੀ ੧੯੧੩ ਦੀ ਹੀ ਰਚਨਾ ਹੈ।

ਗੀਤ ੧੪-

# ਮਾਤਾ ਤ੍ਰਿਪਤਾ ਜੀ ਤੇ ਭਾਈ ਮਰਦਾਨੇ ਦੀ ਗੱਲ ਬਾਤ[੧]।

{ਜਦੋਂ ਪਹਿਲੀ ਉਦਾਸੀ ਕਰਕੇ ਸਤਿਗੁਰ ਜੀ ਨੇ ਤਲਵੰਡੀ ਫੇਰਾ ਪਾਇਆ ਉਸ ਵੇਲੇ ਮਰਦਾਨੇ ਨਾਲ ਮਾਤਾ ਤ੍ਰਿਪਤਾ ਜੀ ਦੀਆਂ ਹੋਈਆਂ ਗੱਲਾਂ ਬਾਤਾਂ ਦੀ ਇਕ ਵੰਨਗੀ:-}

ਮਰਦਾਨਜਾਂ! ਇਕ ਜੁੱਗ ਜਾਪਦਾ ਤੁਸੀਂ ਬਿਦੇਸ਼ੀਂ ਲਾਯਾ,
ਇਕ ਇਕ ਦਿਹੌਂ ਵਰ੍ਹੇ ਦਾ ਬੀਤਜਾ ਰੋ ਰੋ ਸਮਾਂ ਬਿਤਾਯਾ।
ਰਾਤੀਂ ਨੀਂਦ ਨ ਚੈਨ ਦਿਨੇ ਸੀ, ਜੀਉ ਰਹੇ ਉਦੁਸਾਯਾ[੨],
ਤ੍ਰਬ੍ਹਕ ਉਠਾਂ ਹਰ ਖੜਕ ਆਏ ਤੇ: ਮਤੇਂ ਲਾਲ ਘਰ ਆਯਾ।
ਇੱਕੋ ਪੁੱਤ, ਜੁ ਅਰਸ਼ੀ ਤਾਰਾ, ਟੁਰ ਗਜਾ ਦੇਸ਼ ਬਿਗਾਨੇ,
ਨਾ ਕੁਈ ਸੁੱਖ ਸੁਨੇਹਾ ਆਵੇ, ਪਤੇ ਨ ਮਿਲਨ ਠਿਕਾਨੇ।
ਦਿਹੁੰ ਬੀਤੇ, ਹੋ ਗਏ ਮਹੀਨੇ, ਫਿਰ ਹੋ ਸਾਲ ਬਿਤੀਤੇ,
ਇੱਕ ਨ ਦੋ ਸਨ ਸਾਲ ਬਿਤੀਤੇ ਕਿਤਨੇ ਲੰਮੇ ਕੀਤੇ।
ਬੱਚਾ! ਦੱਸ ਕਦੇ ਜੇ ਤੇਰੇ ਮੈਂ ਭੀ ਚੇਤੇ ਆਈ?
ਕਦੇ ਪਾਸ ਤੇ ਕਿਹਾ ਲਾਲ ਨੂੰ 'ਯਾਦ ਕਰੇ ਅਜ ਮਾਈ।
'ਚੱਲੋ ਦੇਸ਼, ਮਿਲੋ ਲੁਹੰਦੀ ਨੂੰ ਨੈਣੀ ਜੋਤ ਜਗਾਵੋ,
'ਇਕਲੌਤੇ ਦੀ ਅੰਮਾ ਅੰਨ੍ਹੀ, ਚਲੋ ਮਿਲੋ ਠੰਢ ਪਾਵੋ।
'ਮੈਨੂੰ ਕਦੇ ਯਾਦ ਤੂੰ ਕੀਤਾ ਕਦੇ ਕਿ ਯਾਦ ਕਰਾਯਾ,
'ਮੇਰਾ ਦੁੱਖ ਪੁੱਤ ਦੇ ਕੰਨੀਂ, ਦੱਸ ਕਦੇ ਤੂੰ ਪਾਯਾ?'

ਮਰਦਾਨੇ ਹਥ ਜੋੜਿ ਆਖਿਆ: 'ਮੈਂ ਮੋਹ ਮਾਯਾ ਕੀੜਾ,
'ਯਾਦ ਕਰੇਂਦਾ ਟੱਬਰ ਅਪਣਾ ਸਹਾਂ ਬਿਰਹੁੰ ਦੀ ਪੀੜਾ।
'ਤੈਨੂੰ ਵੀ ਮਾਂ ਯਾਦ ਕਰੇਂਦਾ ਗੁਰ ਨੂੰ ਯਾਦ ਕਰਾਵਾਂ,
'ਯਾਦ ਕਰਾਇ ਵਿਛੋੜਾ ਤੇਰਾ, ਨੈਣ ਨੀਰ ਭਰ ਲਜਾਵਾਂ,
'ਤੇਰਾ ਦੁਖ ਤੇ ਪੀੜ ਅੰਦਰਲੀ ਮੋਹ ਮਮਤਾ ਜਦ ਸੋਚਾਂ,
'ਉਛਲ ਕਲੇਜਾ ਨਿਕਲੇ ਹੱਥੋਂ ਮਸਾਂ ਮਸਾਂ ਫਿਰ ਬੋਚਾਂ।

---

੧. ਇਹ ਕਵਿਤਾ ਸੰ: ਗੁ: ਨਾ: ਸਾਹਿਬ ੪੫੨ {੧੯੨੧ ਈ:} ਦੇ ਗੁਰਪੁਰਬ ਪੂੰਨਮ ਪਰ ਖਾਲਸਾ ਸਮਾਚਾਰ ਵਿਚ ਪ੍ਰਕਾਸ਼ੀ ਸੀ। ੨. ਉਦਾਸ ਰਹਿੰਦਾ ਹੈ।

‘ਪਰ ਇਕ ਹੋਰ ਅੰਮੀਏਂ ਵੇਲਾ ਕਦੀ ਕਦੀ ਉਹ ਆਵੇ,
‘ਜਿਸ ਵੇਲੇ ਦਿਲ ਮੇਰਾ ਤੈਨੂੰ ਡੂੰਘਾ ਯਾਦ ਕਰਾਵੇ।
‘ਕਿਸੇ ਸੜੀ ਤੇ ਜਲੀ ਰੂਹ ਨੂੰ ਨਾਨਕ ਠੰਢਕ ਪਾਵੇ,
‘ਵਿਛੁੜੇ ਰੁਲਦੇ ਨਰਕ ਪਾਤ੍ਰ ਨੂੰ ਜਦ ਓ ਮੋਇਆਂ ਜਿਆਵੇ।
‘ਭੁੱਲੇ ਭਟਕੇ ਤੇ ਦੁਖ ਭਰਦੇ ਕਰ ਚਾਨਣ ਰਾਹ ਲਾਵੇ;
‘ਕੋੜ੍ਹੀ ਕਪਟੀ ਰਾਜ਼ੀ ਕਰਕੇ, ਅਰਸ਼ੀ ਰੰਗ ਜਮਾਵੇ।
‘ਤਦੋਂ ਰੂਹ ਉਹ ਜੀਉਂ ਕੇ ਉੱਠੀ, ਲੂੰ ਲੂੰ ਸ਼ੁਕਰ ਕਰਾਵੇ,
‘ਭਰ ਨੈਣੀਂ ਤੇ ਉਛਲ ਉਮਾਹੇ, ਮੁਖ ਤੋਂ ਵਾਕ ਅਲਾਵੇ:-
‘‘ਧੰਨ ਜਨਨੀ ਜਿਨ ਜਾਯਾ ਤੈਨੂੰ ਧੰਨ ਪਿਤਾ ਵਡਭਾਗੀ,
‘‘ਜਗਤ ਜਲੰਦਾ ਰੱਖਣ ਕਾਰਨ, ਮੋਹ ਮਮਤਾ ਜਿਨ ਤਜਾਗੀ।’
‘ਮੁਰਦਾ ਰੂਹ ਕਿਸੇ ਅੰਦਰ ਜਦ ਗੁਰ ਨਾਨਕ ਰੂਹ ਫੂਕੀ,
‘‘ਧੰਨ ਜਨਨੀ, ਧੰਨ ਜਨਨੀ’ ਕਹਿਕੇ ਬਿਹਬਲ ਹੋ ਓ ਕੂਕੀ।
‘ਤਦੋਂ ਮਾਉਂ ਜੀ ਤੁਸੀਂ ਦਾਸ ਨੂੰ ਯਾਦ ਯਾਦ ਪਏ ਆਵੋ,
‘ਸਾਮਰਤੱਖ ਕਰਾਂ ਦਰਸ਼ਨ ਮੈਂ, ਚਰਨੀਂ ਤੁਸੀਂ ਲਗਾਵੋ।
‘ਲੂੰ ਲੂੰ ਮੇਰਾ ਧਯਾਨ ਧਰੇ ਤੇ ਇਹ ਅਰਦਾਸ ਕਰਾਵੇ,
‘ਸਚੀ ਮੁਚੀ ਤੂੰ ਧੰਨ ਮਾਉਂ ਹੈਂ ਲੋਕ ਪ੍ਰਲੋਕ ਕੂਕਾਵੇ।
‘ਡਾਢੇ ਮਿੱਠੇ ਲਗੋ ਮਾਉਂ ਜੀ! ਸਿਫ਼ਤ ਸਲਾਹੀਂ ਗਾਵਾਂ,
‘ਮਹਿਮਾ ਵਿੱਚ ਤੁਸਾਡੀ ਭਰਕੇ ਵਿਸਮਾਦੇ ਚੜ੍ਹ ਜਾਵਾਂ।
‘ਆਖਾਂ:- ਅੰਮਾਂ ਲੋਹੰਦੀ ਹੋਸੀ ਪਰ ‘ਧੰਨ’ ਉਸ ਨੂੰ ਹੁੰਦੀ,
‘ਅਸਲ ਅਸੀਲ ਅਸ਼ੀਰਬਾਦ ਹੈ ਪਜਾਰ ਉਮਾਹ ’ਚਿ* ਗੁੰਦੀ।
‘ਦੁਨੀਆਂ ਦੇ ਦੁਖੀਆਂ ਤੋਂ ਉਠਦੀ ਵਲ ਅੰਮਾਂ ਦੇ ਜਾਂਦੀ,
‘ਅੰਮੀ ਭਾਗਾਂ ਵਾਲੀ ਹੋ ਗਈ ਲੋਕ ਪ੍ਰਲੋਕ ਸੁਹਾਂਦੀ।
‘ਤੂੰ ਦੁਖੀਆ, ਨਹਿੰ ਸ਼ੱਕ ਰਤੀ ਬੀ ਵਿੱਚ ਵਿਛੋੜੇ ਹੋਈ,
‘‘ਧੰਨ ਜਨਨੀ’ ਪਰ ਅੰਮੀ! ਤੈਨੂੰ ਕਹਿੰਦਾ ਹੈ ਹਰ ਕੋਈ!’

{ਗੁ. ਨਾ. ਚ-੧, ਅਧਿ: ੪੨}



* ‘ਵਿਚ’ ਦਾ ‘ਵ’ ਚੁਪ ਹੈ।

ਗੀਤ ੧੫-

# 'ਪਿਆਰੇ ਦਾ ਪਿਆਰਾ' ਲੇਖ ਦੀ ਨਾਇਕਾ ਬੀਬੀ ਦਾ ਬਿਰਹਾ। *

ਨੈਣਾਂ ਛਹਿਬਰ ਲਾਈ ਪਜਾਰੇ, ਤਾਂਘ ਕਰੇਂਦੇ ਹਾਰੇ।
ਸਿੱਕਾਂ ਸਿਕਦਿਆਂ ਆਹ ਦਿਨ ਆਏ, ਹੁਣ ਤਾਂ ਮੋੜ ਮੁਹਾੜੇ।
ਆ ਪਜਾਰੇ! ਸਿਕ ਲਾਹ ਅਸਾਡੀ ਖੁੱਲ੍ਹੇ ਦੇਹ ਦਿਦਾਰੇ,
ਭੁੱਲਾਂ ਮਾਰੇ ਅਵਗੁਣਿਆਰੇ ਕੂਕਣ ਢੱਠੇ ਦੁਆਰੇ।

{ਗੁ: ਨਾ: ਚ:-੧, ਅਧਿ:-੪੩}



* ਇਹ ਗੀਤ ਪ੍ਰਸੰਗ "ਪਿਆਰੇ ਦਾ ਪਿਆਰਾ" ਦਾ ਹਿਸਾ ਹੈ ਜੋ ਸੰ: ਗੁ: ਨਾ: ਸਾ: ੪੪੨ (੧੯੧੧ ਈ.) ਨੂੰ ਟ੍ਰੈਕਟ ਦੇ ਰੂਪ ਵਿਚ ਪ੍ਰਕਾਸ਼ਿਆ ਗਿਆ ਸੀ।

ਗੀਤ ੧੬-

# ਅਰਸ਼ੀ ਪਰਉਪਕਾਰੀ। *

{ਕੋਹੜੀ ਦੇ ਮਨ ਦੀ ਉਦਾਸੀ}

ਝੁੰਗੀ ਦਰਦ ਰਵਾਨਿਆਂ ਵੰਨੇ ਅਜ ਸਮੀਰ! ਚਲਿ ਆਈ!
ਲਪਟਾਂ ਛੱਡ ਕੁਲਪਟਾਂ ਵੰਨੇ ਤੂੰ, ਫੇਰੀ ਕਿਉਂ ਪਾਈ?
ਵਿੱਚ ਉਜਾੜ ਅਸਾਡੇ ਡੇਰੇ, ਇਕ ਕਿੱਕਰ ਦੀ ਛਾਯਾ,
ਕਿਉਂ ਬੁਲਬੁਲ ਗੁਲ ਛੱਡ, ਏਸਤੇ ਤੂੰ ਡੇਰਾ ਅਜ ਲਾਇਆ?
ਜਿੱਥੇ ਕਦੇ ਕਾਉਂ ਸੀ ਡਰਦਾ ਇਕ ਫੇਰਾ ਬੀ ਪਾਣੋਂ,
ਮੋਰ ਪਿਆ ਅਜ ਪੈਲਾਂ ਪਾਵੇ, ਸੰਗਦਾ ਹੈ ਉਡ ਜਾਣੋਂ।
ਪੀਲੇ ਲੌਂਗ ਕਿੱਕਰਾਂ ਵਾਲੇ ਲਪਟਾਂ ਮਾਰ ਉਠੇ ਹਨ,
ਕਿਉਂ ਕੁਦਰਤ ਦੇ ਰੰਗ ਸੁਹਾਵੇ ਆਪੇ ਆਣ ਵੁਠੇ ਹਨ।
ਦਰਦਾਂ ਦੀ ਚਾਂਗਰ ਸੁਣ ਸਾਰੇ, ਦੂਰ ਦੂਰ ਨੱਠ ਜਾਂਦੇ,
ਦਰਦ ਰਵਾਣਜਾਂ-ਦਰ ਤੇ ਅੱਜ ਕਿਉਂ ਸੁਹਣੇ ਹਨ ਪਏ ਆਂਦੇ?
ਝੁੰਗੀ ਕੱਖਾਂ, ਉਹ ਵੀ ਟੁੱਟੀ, ਕੌਣ ਅਸਾਂ ਦਰ ਆਵੇ;
ਆਦਰ ਕਿਸੇ ਰੰਗੀਲੇ ਖ਼ਾਤਰ ਕੁਦਰਤ ਰੰਗ ਜਮਾਵੇ?
ਕੀ ਕੋਈ ਅੱਜ ਹੁਸਨ ਰਾਜ ਦਾ ਛੈਲਾ ਏਥੇ ਆਸੀ?
ਆਪੇ ਬਝਦੀ ਆਪੇ ਟੁੱਟਦੀ, ਬਣ ਬਣ ਆਸ ਨਿਰ-ਆਸੀ।
ਕਿਨਿ ਆਣਾ ਕਿਨਿ ਜਾਣਾ ਏਥੇ! ਗ਼ਮ ਖਾਧੇ ਦਿਲ ਮੇਰੇ!
ਏ ਅਭਿਲਾਖ ਕਿ ਸੁਪਨੇ ਤੇਰੇ, ਏ ਸੁਪਨੇ ਮਨ! ਤੇਰੇ।

{ਗੁ: ਨਾ: ਚ:-੧, ਅਧਿ:-੪੫}



* ਇਹ ਗੀਤ ਗੁਰਪੁਰਬ ਪੁੰਨਮ ਸੰ: ਗੁ: ਨਾਂ: ਸਾਹਿਬ ੪੬੭ ਕੱਤਕ ਦੀ ੨੫ {੧੦ ਨਵੰਬਰ ੧੯੩੫ ਈ:} ਨੂੰ ਖਾਲਸਾ ਟ੍ਰੈਕਟ ਸੁਸਾਇਟੀ ਦੇ ਟ੍ਰੈਕਟ ਦੀ ਸੂਰਤ ਵਿਚ ਪ੍ਰਕਾਸ਼ਿਆ ਸੀ। ਜਦੋਂ ਸਤਿਗੁਰ ਜੀ ਕੋੜ੍ਹੀ ਦੀ ਝੁਗੀ ਵਿਚ ਗਏ ਉਸ ਤੋਂ ਪਹਿਲੇ ਕੁਦਰਤ ਵਿਚ ਹਲਚਲ ਹੋਈ। ਕੋੜ੍ਹੀ ਦੇ ਦਿਲੀ ਭਾਵ ਹਨ।

ਗੀਤ ੧੭-

## ਰੈਣ ਬਸੇਰਾ*

ਚਿੜੀਆਂ ਰੈਣ ਬਸੇਰਾ ਭਾਈ! ਚਿੜੀਆਂ ਰੈਣ ਬਸੇਰਾ।
ਭਲਕੇ ਉੱਠ ਪੰਧ ਪੈ ਜਾਣਾ ਰਾਤ ਰਾਤ ਹੈ ਡੇਰਾ।
ਡੇਰਾ ਨਹੀਂ, ਸਰਾਂ ਏ ਚਲਦੀ, ਸਭ ਦਾ ਰੈਣ ਬਸੇਰਾ।
ਹੈ ਗੁਜਰਾਨ ਏ ਪਲਕ ਝਲਕ ਦੀ ਕਿਆ ਮੇਰਾ ਕਿਆ ਤੇਰਾ।

{ਗੁ: ਨਾ: ਚ:-੧, ਅਧਿ:-੪੫}



* ਗੁਰੂ ਨਾਨਕ ਸਾਹਿਬ ਜਗਤ ਨਿਸਤਾਰਨਹਾਰ ਕੋਹੜੀ ਦੀ ਝੁੱਗੀ ਸਾਹਮਣੇ ਜਾ ਖੜੋਤੇ ਅਤਿਥੀ ਵਾਂਙੂ ਹੋਕੇ ਇਕ ਰਾਤ, ਰਹਿਣ ਦੀ ਮੰਗ ਕਰਦੇ ਹਨ। ਇਹ ਕਵਿਤਾ ਵੀ ੧੦ ਨਵੰਬਰ, ੧੯੩੫ ਈ: ਨੂੰ ਲਿਖੀ ਗਈ ਸੀ।

ਗੀਤ ੧੮-

## ਗੁਰੂ ਨਾਨਕ ਜੀ ਦੇ ਆਵਣ 'ਤੇ ਕੋਹੜੀ ਦੇ ਵਲਵਲੇ।[1]

ਇਸ ਪਾਤਕ ਤੋਂ ਪੰਛੀ ਡਰਦੇ, ਫਟਕੇ ਕੁਈ ਨ ਨੇੜੇ,
ਦੂਰੋਂ ਮਿਰਗ ਤੱਕ ਉਠ ਭੱਜਣ; ਵੜਨ ਨ ਸਾਡੇ ਵੇੜੇ।

ਵੱਗ[2] ਨਗਰ ਦੇ ਦੂਰ ਵਿੱਥ ਤੋਂ, ਲੰਘ ਘਰਾਂ ਨੂੰ ਜਾਵਣ,
ਭਲਾ, ਮਨੁੱਖ ਕਾਸ ਨੂੰ ਸਾਡੇ, ਆ ਕੇ ਫੇਰਾ ਪਾਵਨ?

ਅੱਜ ਕੋਈ ਏ ਕਹਿੰਦਾ ਆਯਾ: 'ਚਿੜੀਆਂ ਰੈਣ ਬਸੇਰਾ';
ਮੈਂ ਕੋੜ੍ਹੀ ਦੀ ਝੁੱਗੀ ਅੰਦਰ, ਕਰਨਾ ਚਾਹੇ ਡੇਰਾ?

ਯਾ ਮੈਂ ਸੁੱਤਾ ਸੁਪਨੇ ਵੇਖਾਂ, ਯਾ ਪੁੰਨ ਮੇਰੇ ਬੋਲਣ,
ਯਾ ਕੋਈ ਸਰਕਾਰੋਂ ਆਯਾ ਝੁੱਗਾ ਮੇਰਾ ਫੋਲਣ?

ਪਰ ਹੈ ਸੱਦ ਕਟਕਦੀ ਪਜਾਰੀ; ਮਿੱਠੀ ਅੱਤਿ ਰਸੀਲੀ,
ਦਿੱਸੇ ਸੂਰਤ ਪਜਾਰ ਭਰੀ ਹੈ, ਮੋਹਣੀ ਛੈਲ ਛਬੀਲੀ।

ਤੁੱਠਾ ਅਜ ਖ਼ੁਦਾ ਹੈ ਮੈਂ ਪਰ, ਸੂਰਤ ਆਦਮ ਡਿੱਠੀ,
ਮੂਰਤ ਦੇਵ ਫ਼ਰਿਸ਼ਤਜੋਂ ਸੁਹਣੀ, ਪਜਾਰੀ ਤੇ ਅਤਿ ਮਿੱਠੀ,

ਜੀ ਆਯਾਂ ਨੂੰ, ਸਦਕੇ ਆਯਾਂ, ਜਾਨ ਨਿਮਾਣੀ ਘੋਲੀ।
ਸਖਣੀ ਜਿੰਦ ਵਾਰਨੇ ਕੀਤੀ, ਰੁਲ ਚੁੱਕੀ ਲੈ ਰੋਲੀ।[3]

{ਗੁ: ਨਾ: ਚ:-੧, ਅਧਿ:-੪੫}



੧. ਇਹ ਕਵਿਤਾ ਵੀ ੧੦ ਨਵੰਬਰ, ੧੯੩੫ ਈ: ਦੀ ਰਚਨਾ ਹੈ।
੨. ਵੱਗ-ਪਸ਼ੂਆਂ ਦੇ ਝੁੰਡ। ੩. ਰੁਲ ਚੁੱਕੀ ਜਿੰਦ ਕਬੂਲ ਕਰ ਲਉ।

ਗੀਤ ੧੯-

# ਰਾਇ ਬੁਲਾਰ ਜੀ ਦੀ ਮੰਗ। *

ਸਾਨੂੰ ਮਾਯ ਛਾਯ ਤੋਂ ਦੂਰ ਕਰੀਂ,
ਇਕ ਪ੍ਰੇਮ ਆਪਣਾ ਰਿਦੇ ਭਰੀਂ।
ਇਕ ਪਜਾਰ ਕਰੀਂ, ਇਕ ਪ੍ਰੇਮ ਲਈਂ।
ਬਿਯ ਆਸਾ ਬਾਹਰ ਮਾਰ ਦਈਂ।
ਤੂੰ ਹੋਵੇਂ ਹੋਈਏ ਅਸੀਂ ਨਹੀਂ,
ਤੈਂ ਬਾਝ ਨ ਸਾਡੀ ਮੁਸ਼ਕ ਰਹੀ।

{ਗੁ: ਨਾ: ਚ:-੧, ਅਧਿ:-੫੧}



* ਇਹ ਗੀਤ ਸੰ: ਗੁ: ਨਾ: ਸਾ: ੪੩੯ (੧੯੦੮ ਈ:) ਵਿਚ ਲਿਖਿਆ ਗਿਆ ਸੀ ਤੇ ਟ੍ਰੈਕ ਦੀ ਸੂਰਤ ਵਿਚ ਪ੍ਰਕਾਸ਼ਿਆ ਗਿਆ ਸੀ।

ਗੀਤ ੨੦-

## ਮਾਤਾ ਤ੍ਰਿਪਤਾ ਜੀ ਦਾ ਬਿਰਹਾ। *

ਮੈਂ ਪੁੱਤਰ ਪੁੱਤਰ ਕਰਦੀ ਮੈਂਡੇ ਪੁੱਤਰ ਵੱਡਾ ਚਿੱਤ ਨੀ।
ਮੈਂ ਰਾਹਾਂ ਉਠ ਉਠ ਤੱਕਦੀ, ਮੈਂ ਪੁੱਛਦੀ ਓਪਰੇ ਮਿੱਤ ਨੀ।

ਨੀ ਵੀਰ, ਪਿਆਰੀਏ! ਵੀਰ ਸੁਆਰੀਏ ਧੀਏ।
ਨੀ ਆਪ ਆਉਂਣੀਏ ਵੀਰ ਲਿਆਉਣੀਏ ਧੀਏ!

ਭਾਹ ਬਲੇ ਮੈਂ ਅੰਦਰੇ ਮੈਂ ਸਿੱਕ ਸਿੱਕ ਹੋਈ ਚੂਰ ਨੀ।
ਮੈਂ ਤਾਂਘਾਂ ਪੁੱਤਰ ਆਂਵਦਾ, ਓ ਹੁੰਦਾ ਜਾਂਦਾ ਦੂਰ ਨੀ।

ਨੀ ਵੀਰ ਪਿਆਰੀਏ! ਵੀਰ ਸੁਆਰੀਏ ਧੀਏ!
ਮੈਨੂੰ ਆਖ: 'ਵੀਰ ਵੀ ਆਂਵਦਾ ਏ, ਨੀ!'

ਕੁਈ ਸੁਪਨੇ ਅੰਦਰ ਆਖਦਾ: 'ਤੈਂ ਪੁੱਤਰ ਤੁਰਿਆ ਆਇ ਨੀ,'
ਮੈਂ ਅੱਖਾਂ ਪਟ ਪਟ ਵੇਖਦੀ, ਮੈਨੂੰ ਪੁੱਤ ਨ ਨਜ਼ਰੀਂ ਆਇ ਨੀ।

ਨੀ ਵੀਰ ਪਿਆਰੀਏ! ਵੀਰ ਸੁਆਰੀਏ ਧੀਏ!
ਨੀ ਤੇਰੇ ਕਦਮ ਸੁਲੱਖੇ ਤੈਂਡਾ ਵੀਰ ਵੀ ਆਏ ਨੀ।

{ਗੁ: ਨਾ: ਚ:-੧, ਅਧਿ:-੫੧}



* ਇਹ ਗੀਤ ਵੀ ੧੯੦੮ ਦੀ ਰਚਨਾ ਹੈ।

ਗੀਤ ੨੧-

## ਮਾਤਾ ਤ੍ਰਿਪਤਾ ਜੀ ਦਾ ਵਿਯੋਗ।[1]

ਦੁਨੀਆਂ ਅੰਨ ਅਨ੍ਹੇਰ ਪੁੱਤ ਜੇ ਅੱਖੋਂ ਉਹਲੇ।
ਧੌਲਰ ਮਿੱਟੀ ਢੇਰ, ਮਹਲ ਹਨ ਸੁੰਵੇ ਖੋਲੇ।
ਬਲਦੇ ਦਿੱਸਣ ਬਾਗ਼ ਵਿੱਚ ਜੇ ਪੁੱਤ ਨ ਹੋਵੇ।
ਕਾਹਦੇ ਮਿੱਠੇ ਰਾਗ ਮਾਊਂ ਜੇ ਅੰਝੂ ਚੋਵੇ।
ਤੁਰ ਗਏ ਪੁੱਤ ਬਿਦੇਸ਼ ਮਾਂਊਂ ਨੂੰ ਸਾਰ ਨ ਘੱਲੀ।
ਜੀਉਂਦੀ ਮੋਈ ਮਾਊਂ ਹਿਕੇ ਉਹ ਹੋ ਗਈ ਝੱਲੀ।
ਮਾਂ ਜੀਵੇ ਤਦ ਲਾਗ[2] ਪੁੱਤ ਵਿਚ ਵਿਹੜੇ ਦਿੱਸੇ,
ਦਿੱਤੀ ਪੁੱਤਰ ਕੰਡ; ਮਾਊਂ ਜਿਉਂ ਛਾਲਾ ਫਿੱਸੇ।
ਮਰ ਜਾਵੇ ਉਹ ਮਾਊਂ ਪੁੱਤ ਨ ਵਰਿਹਾਂ ਵੇਖੇ।
ਤੜਫੇ ਮਛੀ ਵਾਂਗ ਪੁੱਤ ਦੇ ਮਿਲਨ ਭੁਲੇਖੇ।
ਮੈਂ ਨਾ ਸੀਗੀ ਜੋਗ ਪੁੱਤ ਸੀ ਨੂਰ ਇਲਾਹੀ।
ਨੈਣਾਂ ਤਈਂ ਵਿਜੋਗ ਨੂਰ ਦਾ ਰਹੇ ਸਦਾ ਹੀ।
ਵੀਰ ਪਿਆਰੀ ਭੈਣ ਅੱਜ ਹੈ ਵਿਹੜੇ ਆਈ।
ਕੀ ਅਪਣੇ ਹੈ ਨਾਲ ਸੁੱਖ ਦਾ ਸੁਨਿਹਾ ਲਜਾਈ।
ਕਹੁ ਜਿੱਕੂੰ ਅਵਤਾਰ ਲਿਆ ਸੀ ਵੀਰੋਂ ਪਹਿਲੇ।
ਤਿਉਂ ਦੇਵਣ ਦੀਦਾਰ ਵੀਰ ਤੋਂ ਅਈ ਸਵੇਲੇ॥

{ਗੁ: ਨਾ: ਚ:-੧, ਅਧਿ:-੫੧}



---

੧. ਇਹ ਗੀਤ ਵੀ ੧੯੦੮ ਦੀ ਰਚਨਾ ਹੈ।

੨. ਤਦੋਂ ਤਕ।

ਗੀਤ ੨੨-

# ਬੇਬੇ ਨਾਨਕੀ ਦੀ ਅਰਜ਼ੋਈ। *

ਹੇ ਵੀਰ ਜੀ! ਹੁਣ ਦਇਆ ਧਾਰੋ ਦਰਸ ਸਾਨੂੰ ਆ ਦਿਓ!
ਹਾਂ ਵਿਲਪਦੇ ਹੁਣ ਮਿਲਨ ਤਾਂਈ ਆ ਮਿਲੋ ਦੁਖ ਹਰ ਲਓ।

ਹੈ ਮਾਤ ਰੋਂਦੀ ਕੂਕਦੀ ਹੁਣ ਰੂਪ ਬਿਰਹੋਂ ਹੋ ਗਈ।
ਹੋ ਤੁਸੀਂ ਬਿਰਦ ਪਿਆਰ ਦੇ, ਹੈ ਸਿੱਕ ਹਿਰਦੇ ਧੋ ਗਈ।

ਹੁਣ ਮਾਤ ਪਿਤ ਹਨ ਬ੍ਰਿਧ ਹੋਏ ਉਮਰ ਦਾ ਕੁਝ ਨਾ ਪਤਾ।
ਆ ਤਾਰ ਬੰਨੇ ਲਾ ਦਿਓ, ਸ੍ਵਾਸਾਂ ਦਾ ਤਕੀਆ ਨਾ ਰਤਾ।

ਕਰ ਦਇਆ ਅਪਣੀ ਆਵਣਾ ਤੇ ਤਾਰਨਾ ਜੇ ਸਾਰਿਆਂ।
ਗੁਰਮੁਖ ਉਧਾਰੇ ਕੁਲਾਂ ਛੱਤੀ, ਤੁਸਾਂ ਜਗ ਨਿਸਤਾਰਿਆ॥

{ਗੁ: ਨਾ: ਚ:-੧, ਅਧਿ:-੫੧}



* ਇਹ ਗੀਤ ਵੀ ੧੯੦੮ ਦੀ ਰਚਨਾ ਹੈ।

ਗੀਤ ੨੩-

## ਬੇਬੇ ਨਾਨਕੀ ਜੀ ਦਾ ਮਾਤਾ ਤ੍ਰਿਪਤਾ ਜੀ ਨੂੰ ਧਰਵਾਸ। *

ਕਰ ਦੂਰ ਬਿਰਹਾ ਮਾਓਂ ਜੀ! ਹਨ ਵੀਰ ਜੀ ਹੁਣ ਆ ਰਹੇ।
ਹਨ ਤੁਰੇ ਸਾਡੀ ਵੱਲ ਨੂੰ ਉਹ ਚਰਨ ਏਧਰ ਪਾ ਰਹੇ।

ਉਹ ਬਿਰਦ ਪਾਲਣ ਪ੍ਰੇਮ ਦਾ ਉਹ ਪ੍ਰੇਮ ਭੰਨ ਨ ਜਾਣਦੇ।
ਉਹ ਪ੍ਰੇਮ ਹੋਕਾ ਦੇ ਰਹੇ ਹਨ ਪ੍ਰੇਮ ਬਾਗ਼ ਲਗਾਂਵਦੇ।

ਪਰ ਬਖਸ਼ ਮਾਤਾ! ਛੱਡ ਮਮਤਾ, ਪ੍ਰੇਮ ਕਰ ਮੈਂ ਵੀਰ ਨੂੰ।
ਤੂੰ ਜਾਣ ਲੈ ਹੈ ਨੂਰ ਉਹ; ਕਰ ਦੂਰ ਮੋਹ ਦੇ ਤੀਰ ਨੂੰ।

ਉਸ ਨੂੰ ਪਛਾਣੀਂ, ਆਪ ਨੂੰ, ਫਿਰ ਸਜਾਣਸੇਂ ਭਗਵੰਤ ਨੂੰ।
ਫਿਰ ਤਰ ਲਵੇਂ ਸੰਸਾਰ ਨੂੰ; ਜਿਣ ਜਾਏਂ ਆਦੋਂ ਅੰਤ ਨੂੰ॥

{ਗੁ: ਨਾ: ਚ:-੧, ਅਧਿ:-੫੧}



* ਇਹ ਗੀਤ ਵੀ ੧੯੦੮ ਦੀ ਰਚਨਾ ਹੈ।

ਗੀਤ ੨੪-

# ਪੀੜ ਸੁਹਾਵੀ। *

ਜੇ ਲਗ ਗਈ ਤਾਂ ਲਗ ਗਈ ਸਹੀਓ! ਲਗਦੀ ਕਦੇ ਨਾ ਪੁਛਦੀ,
ਜੋਰੀਂ ਲਗੇ ਨ ਲੱਗੇ ਦੰਮੀ, ਆਨ ਅਚਾਨਕ ਲੁਛਦੀ।
ਜੇ ਬਲ ਪਈ ਤਾਂ ਬਲ ਪਈ ਸਹੀਓ, ਬਲ ਪਈ ਸਦਾ ਮੁਬਾਰਿਕ,
ਜੀ ਨਾ ਕਰੇ ਬਲੀ ਏ ਬੁੱਝੇ, ਸੁੱਝੇ ਕੁਈ ਤਦਾਰਿਕ!
ਲਗ ਗਈ ਜਿਸ ਨੂੰ ਆਕੇ ਸਹੀਓ! ਉਸ ਨੂੰ ਦਿਓ ਵਧਾਈ:-
ਏਸ ਲਗੀ ਨੇ ਅੱਗ ਜੀਉਂਦੀ, ਤੈਂ ਸੀਨੇ ਆ ਪਾਈ।
ਦਿਤੀ ਨਿੱਘ ਤੇ ਗਰਮੀ ਕੋਲੋਂ ਛੁਹ ਅਪਣੀ ਜਦ ਲਾਈ,
ਦੂਰ ਅੰਧੇਰਾ ਕੀਤਾ ਤੇਰਾ ਚਾਨਣ ਜੋਤਿ ਜਗਾਈ।
ਹੈ ਪੀੜਾ ਲੱਗੀ ਨੂੰ ਜਰਨਾ, ਪਰ ਇਹ ਪੀੜ ਸੁਹਾਵੀ,
ਸਭ ਪੀੜਾਂ ਦਾ ਦਾਰੂ ਏ ਹੈ; 'ਸ਼ਾਲਾ! ਹੁਣ ਨਾ ਬੁਝਾਵੀਂ'॥

{ਗੁ: ਨਾ: ਚ:-੧, ਅਧਿ:-੫੪}



* ਇਹ ਕਵਿਤਾ ਪੁੰਨਮ ਸੰ: ਗੁ: ਨਾ: ਸਾ: ੪੬੭ {੧੦ ਨਵੰਬਰ ੧੯੩੫ ਈ:} ਪਰ ਖਾਲਸਾ ਸਮਾਚਾਰ ਵਿਚ ਪ੍ਰਕਾਸ਼ੀ ਸੀ। ਇਹ ਕਵਿਤਾ ਭਾਈ ਤਾਰੂ ਪੋਪਟ ਬਾਰੇ ਹੈ ਜਿਸ ਨੂੰ ਇਹ ਦੇਖ ਕੇ ਛੋਟੀ ਉਮਰੇ ਹੀ ਵੈਰਾਗ ਹੋ ਗਿਆ ਸੀ ਕਿ ਅੱਗ ਛੋਟੀਆਂ ਲਕੜਾਂ ਨੂੰ ਪਹਿਲੇ ਲਗਦੀ ਹੈ। ਇਸਨੂੰ ਠੰਢ ਗੁਰੂ ਨਾਨਕ ਸਾਹਿਬ ਜੀ ਦੇ ਚਰਨਾਂ ਵਿਚ ਆਕੇ ਪਈ। ਸਾਰਾ ਪ੍ਰਸੰਗ ਪੜਨ ਵਾਸਤੇ ਦੇਖੋ ਗੁ: ਨਾ: ਚ:-੧ ਦਾ ੫੪ਵਾਂ ਅਧਿਆਏ।

-ਸੰਪਾਦਕ

ਗੀਤ ੨੫-

# ਕੁਕਨੂਸ ਪੰਛੀ- ਮੌਤ ਤੇ ਫਤਹ। *

ਆਖਣ ਇਕ ਕੁਕਨੂਸ ਨਾਮ ਦਾ, ਪੰਛੀ ਕਿਧਰੇ ਹੁੰਦਾ,
ਇਕ ਹਜ਼ਾਰ ਵਰ੍ਹੇ ਦੀ ਉਮਰਾ ਤਾਂਈਂ ਜੀਂਦਾ ਰਹਿੰਦਾ।
ਗਾਵੇ ਰਾਗ ਰਹੇ ਅਲਮਸਤਾ, ਸਭ ਸੰਗੀਤ ਸੁ ਜਾਣੇ,
ਇਸ ਤੋਂ ਰਾਗ ਸਿੱਖਿਆ ਮਾਨੁਖ ਕਹਿੰਦੇ ਹਨ ਕਈ ਸਜਾਣੇ।
ਜਦੋਂ ਏਸ ਦਾ ਅੰਤ ਸਮਾਂ, ਸੁਣ ਨੇੜੇ ਹੈ ਆ ਜਾਈ,
ਬੈਠ ਕਾਠ ਵਿਚ, ਰਾਗ ਗਾਇ ਇਕ, ਲੈਂਦਾ ਚਿਣੰਗ ਮਘਾਈ।
ਓਸ ਲਗੀ ਵਿਚ ਬੈਠਾ ਰਹਿੰਦਾ ਰਾਗ ਜਾਂਵਦਾ ਗਾਈ।
ਪੀੜ ਸਹਾਰੇ, ਸੀ ਨ ਉਚਾਰੇ, ਖ਼ਾਕ ਬਣੇ ਜਲ ਜਾਈ।
ਐਪਰ ਖ਼ਾਕ ਬਰਕਤਾਂ ਵਾਲੀ ਜਦ ਮੀਂਹ ਨਾਲ ਭਿਜੇਂਦੀ,
ਉਸ ਖ਼ਾਕੋਂ ਕੁਕਨੂਸ ਉਠੇ ਜੀ, ਨਵੀਂ ਜਿੰਦ ਆ ਪੈਂਦੀ।
ਲੱਗੀ ਸਹੀ ਤਾਂ ਕੁਕਨੂਸ ਨੇ ਫਤੇ ਮੌਤ ਤੇ ਪਾਈ,
ਓਸ ਪੀੜ ਨੇ ਪੀੜ ਮੌਤ ਦੀ ਕੱਟੀ ਨਵ-ਜਿੰਦ ਲਾਈ!
ਤਾਂਤੇ ਲੱਗੀ ਜਾਣ ਸੁਹਾਵੀ, ਲੱਗੀ ਸਦਾ ਮੁਬਾਰਕ,
ਸ਼ਾਲਾ! ਲੱਗੇ ਕਿਵੇਂ ਆਣ ਏ, ਦੱਸੀਓ-ਕੋਈ ਤਦਾਰਿਕ॥

{ਗੁ: ਨਾ: ਚ:-੧, ਅਧਿ:-੫੪}



* ਇਹ ਕਵਿਤਾ ਪੂੰਨਮ ਸੰ: ਗੁ: ਨਾ: ਸਾ: ੪੬੭ {੧੦ ਨਵੰਬਰ ੧੯੩੫ ਈ:} ਪਰ ਖਾਲਸਾ ਸਮਾਚਾਰ ਵਿਚ ਪ੍ਰਕਾਸ਼ੀ ਸੀ। ਇਹ ਕਵਿਤਾ ਵੀ ਭਾਈ ਤਾਰੂ ਪੋਪਟ ਦੇ ਸੰਦਰਭ ਵਿਚ ਹੈ ਕਿਉਂਕਿ ਭਾਈ ਤਾਰੂ ਪੋਪਟ ਨੇ ਵੀ ਗੁਰੂ ਚਰਨਾਂ ਵਿਚ ਆਕੇ ਮੌਤ, ਜਿਸ ਤੋਂ ਉਹ ਬਹੁਤ ਡਰਦਾ ਸੀ, ਫ਼ਤਹ ਪਾਈ ਸੀ।

ਗੀਤ ੨੬-

## ਹਾਂਡੀ।*

ਹਾਂਡੀ ਮਿੱਟੀ ਵਾਲੜੀ ਉਹ ਮਿੱਟੀ ਹਾਂਡੀ,
ਹਾਂਡੀ ਖਿਚੜੀ ਰਿੰਨ੍ਹਣੀ ਉਹ ਖਿਚੜੀ ਹਾਂਡੀ,

ਹਾਂਡੀ ਖਿਚੜੀ ਦੇਂਵਦੀ ਵਿਚ ਸੰਗਤ ਹਾਂਡੀ,
ਬਾਲਾ ਪ੍ਰੀਤਮ ਪਿਆਰੜੇ ਉਹ ਡਿੱਠੀ ਹਾਂਡੀ,

ਖਿਚੜੀ ਖਾਧੀ ਕੱਢਕੇ ਉਸ ਵਿਚੋਂ ਹਾਂਡੀ।
ਧੰਨ ਮਾਈ ਪਰਧਾਨੀਏ ਜਿਨ੍ਹ ਰਿੱਧੀ ਹਾਂਡੀ,

ਬਾਲਾ ਪ੍ਰੀਤਮ ਟੁਰ ਗਏ ਘਰ ਰਹਿ ਗਈ ਹਾਂਡੀ,
ਖਿਚੜੀ ਨਿੱਤ ਪਕਾਂਵਦੀ ਵਿਚ ਉੱਸੇ ਹਾਂਡੀ।

ਧਿਆਨ ਧਰ ਦੇਂਵਦੀ ਗੁਰ ਅੱਗੇ ਹਾਂਡੀ
ਦੇਖੋ ਸਤਿਗੁਰ ਖਾ ਰਹੇ ਹਥ ਲਾ ਉਸ ਹਾਂਡੀ।

ਮਾਈ ਕਾਰਨ ਬਣ ਗਈ ਉਹ ਬੇੜੀ ਹਾਂਡੀ।
ਹਾਂਡੀ ਤੋਂ ਸੰਗਤ ਬਣੀ ਹੁਣ 'ਸੰਗਤ ਹਾਂਡੀ'॥

{ਕ: ਧ: ਚ:-੧, ਅਧਿ:-੪}



---

* ਪੰਜਾਬ ਆਉਂਦਿਆਂ ਪਟਨੇ ਤੋਂ ੨-੩ ਮੀਲ ਤੇ ਪਿੰਡ ਦਾਨਾ ਪੁਰ ਵਿਚ ਬਾਲਾ ਪ੍ਰੀਤਮ ਸ੍ਰੀ ਗੋਬਿੰਦ ਰਾਇ ਜੀ ਠਹਿਰੇ ਜਿਥੇਂ ਇਕ ਗ੍ਰੀਬ ਪ੍ਰੇਮਣ ਨੇ ਮਿੱਟੀ ਦੀ ਹਾਂਡੀ ਵਿਚ ਪਕਾ ਕੇ ਖਿਚੜੀ ਖੁਆਈ। ਘਰ ਗੁਰਦੁਆਰਾ ਬਣ ਗਿਆ। ਨਾਮ ਪਿਆ 'ਹਾਂਡੀ ਵਾਲੀ ਸੰਗਤ'। ਇਹ ਕਵਿਤਾ ਵਧੀਆ ਫ੍ਰੇਮ (frame) ਕਰਵਾਕੇ ਗੁਰਦਵਾਰੇ ਵਿਚ ਸਜਾ ਰਖੀ ਹੈ। ਇਹ ਕਵਿਤਾ ਸੰ: ਗੁ: ਨਾ: ਸਾ: ੪੪੫ ਦੇ ਗੁਰਪੁਰਬ ਸਪਤਮੀ ਪਰ ਸੰਗਤਾਂ ਵਿਚ ਪ੍ਰਕਾਸ਼ੀ ਗਈ ਸੀ। -ਸੰਪਾਦਕ

ਗੀਤ ੨੭-

# ਰਾਣੀ ਮੈਣਿਆਣੀ ਦਾ ਬਿਰਹਾ। *

ਮਾਏ! ਮੇਰੀਆਂ ਕਉਣ ਕਤੇ ਹੁਣ ਪੂਣੀਆਂ
ਸੁਧ ਬਿਸਰੀ ਤੇ ਮਤਿ ਮਗਨਾਈ ਪ੍ਰੀਤਮ ਪ੍ਰੇਮ ਝੰਡੂਣੀਆਂ!

ਨਿਹੁੰ ਲੱਗਾ ਲਗ ਵਧਦਾ ਮਾਏ! ਬਿਨ ਪ੍ਰੀਤਮ ਗੱਲਾਂ ਊਣੀਆਂ।
ਫੇਰੂ ਜੀਵੰਦਿਆਂ ਨੇਹੁੰ ਵਿਸਰੇ ਨਾਹੀਂ ਮੋਇਆਂ ਬੀ ਦੂਣ ਚਊਣੀਆਂ॥

{ਕ: ਧ: ਚ:-੧, ਅਧਿ:-੪}



* ਇਹ ਪਟਨੇ ਦੇ ਰਹਿਣ ਵਾਲੇ ਇਕ ਛੋਟੇ ਰਾਜੇ ਫਤਹਿ ਚੰਦ ਦੀ ਪਤਨੀ ਹੈ। ਇਹ ਗੀਤ ਸੰ: ਗ: ਨਾ:ਸਾਹਿਬ ੪੪੫ ਦੀ ਰਚਨਾ ਹੈ। ਲਗਦਾ ਹੈ ਕਿਸੇ ਫੇਰੂ ਨਾਮ ਦੇ ਕਵੀ ਦੀ ਰਚਨਾ ਦਾ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਅਨੁਵਾਦ ਕੀਤਾ ਹੈ।

-ਸੰਪਾਦਕ

ਗੀਤ ੨੮-

## ਸ੍ਰੀ ਕਲਗੀਧਰ ਜੀ ਪੀਰ ਆਰਫ਼ਦੀਨ ਦੀ ਨਜ਼ਰ ਵਿਚ। *

ਬਾਲ ਉਮਰ ਵਿਚ ਦਸਮੇਂ ਗੁਰ ਜੀ ਆਨੰਦ ਪੁਰ ਨੂੰ ਜਾਂਦੇ।
ਵਿਚ ਲਖਨੌਰ ਰਹੇ ਕੁਛ ਚਿਰ ਤਕ ਅਰਸ਼ੀ ਜੋਤਿ ਜਗਾਂਦੇ।

ਇੱਕ ਦਿਹਾੜੇ ਨਾਲ ਬਾਲਕਾਂ ਖੇਲ ਰਹੇ ਸਨ ਦਾਤੇ।
ਆਰਫ਼ਦੀਨ ਪੀਰ ਨੇ ਪਾਸੋਂ ਲੰਘਦਜਾਂ ਆਪ ਸਿੰਞਾਤੇ।

ਸੀ ਅਸਵਾਰ ਪਾਲਕੀ ਅੰਦਰ, ਚੇਲਿਆਂ ਨੇ ਜੋ ਚਾਈ।
ਭੀੜ ਮੁਰੀਦਾਂ ਦੀ ਸੀ ਨਾਲੇ, ਮਗਰ ਮਗਰ ਚਲਿ ਜਾਈ।

ਸਤਿਗੁਰ ਨੂਰ ਇਲਾਹੀ ਮੱਥਾ ਚਿਹਰਾ ਰੱਬੀ ਛਾਯਾ,
ਜਦੋਂ ਦੇਖਿਆ ਪੀਰ ਤਦੋਂ ਹੀ ਉਤਰ ਹਿਠਾਹਾਂ ਆਇਆ।

ਜਾ ਨੇੜੇ ਚਰਨਾਂ ਤੇ ਢੱਠਾ ਸਿਜਦਾ ਝੁਕ ਝੁਕ ਕੀਤਾ।
ਉਸਤੁਤਿ ਕਹੀ 'ਵਾਹ ਵਾਹ' ਉਚਰੀ, ਜਨਮ ਸਫ਼ਲ ਕਰ ਲੀਤਾ।

ਹੱਥ ਜੋੜ ਫਿਰ ਲੈ ਗਜਾ ਲਾਂਭੇ, ਬਿਨਤੀ ਮੁਖੋਂ ਅਲਾਈ।
ਗੱਲ ਬਾਤ ਕਰ ਸਹਿਜੇ ਕੋਈ, ਫਿਰ ਲੈ ਲਈ ਵਿਦਾਈ।

ਜਿਥੋਂ ਤੀਕ ਗੁਰੂ ਜੀ ਦਿੱਸੇ, ਪੈਦਲ ਰਾਹ ਉਹ ਟੁਰਿਆ,
ਚੜ੍ਹਿਆ ਨਹੀਂ ਪਾਲਕੀ ਉਤੇ ਐਸਾ ਅਦਬ ਉਸ ਕਰਿਆ।

ਜਦੋਂ ਟਿਕਾਣੇ ਘਰ ਜਾ ਬੈਠਾ, ਤਦੋਂ ਮੁਰੀਦਾਂ ਕਹਿਆ--
'ਤੁਸੀਂ ਝੁਕੇ ਨਾ-ਮੁਸਲਿਮ ਅੱਗੇ ਭੇਤ ਅਸੀਂ ਨਾਂ ਲਹਿਆ।

'ਭਾਰੇ ਪੀਰ ਤੁਸੀਂ ਰਬ ਵਾਲੇ, ਸ਼ਰ੍ਹਾ ਸ਼ਰੀਅਤ ਵਾਲੇ।
'ਕਿਉਂ ਸਜਦਾ ਬਾਲਕ ਨੂੰ ਕੀਤਾ? ਦੱਸੋ ਕਰੋ ਸੁਖਾਲੇ।'

---

* ਇਹ ਗੀਤ ਸੰ: ਗੁ: ਨਾ: ਸਾ:-੪੭੫ (੧੯੪੪ ਈ:) ਦੀ ਰਚਨਾ ਹੈ। ਪੀਰ ਆਰਫ਼ਦੀਨ ਅੰਬਾਲੇ ਦੇ ਕੋਲ ਲਖਨੌਰ ਨਗਰ ਦੇ ਰਹਿਣ ਵਾਲਾ ਸੀ ਜਿਥੇ ਸ੍ਰੀ ਗੋਬਿੰਦ ਰਾਏ ਜੀ ਪਟਨੇ ਤੋਂ ਪੰਜਾਬ ਆਉਂਦਿਆਂ ਠਹਿਰੇ ਸਨ। -ਸੰਪਾਦਕ

ਆਰਫ਼ਦੀਨ ਬੋਲਿਆ ਸਹਿਜੇ, ਵਿੱਚ ਅਦਬ ਭਰ ਆਯਾ।
'ਸਚਾ ਬਚਨ ਸੁਣੋਂ ਬਈ ਲੋਕੋ! ਦੇਖਜਾ ਦਿਆਂ ਸੁਣਾਯਾ।
'ਕਦੇ ਕਦੇ ਜਦ ਚੜ੍ਹਾਂ ਮੁਰਾਕਬੇ, ਵਿੱਚ ਸਮਾਧੀ ਜਾਵਾਂ,
'ਵਿਚ ਦਰਗਾਹ ਜਦੋਂ ਮੈਂ ਜਾਵਾਂ, ਜਾ ਕੇ ਕੀਹ ਤਕਾਵਾਂ:-
'ਏਹੋ ਬਾਲ, ਜੋਤਿ ਦਾ ਜਾਮਾ ਜਗਮਗ ਰੂਪ ਨੂਰਾਨੀ।
'ਸੁੰਦਰਤਾ ਜਿਸ ਦੇ ਪਗ ਚੁੰਮੇਂ; ਨੂਰੋ ਨੂਰ ਰੂਹਾਨੀ।
'ਸਭ ਤੋਂ ਉੱਚਾ, ਸਭ ਤੋਂ ਵਡਾ, ਸਭ ਤੋਂ ਨੂਰ ਜਲਾਲੀ।
'ਸਭ ਝੁਕਦੇ ਹਨ ਇਸ ਦੇ ਅੱਗੇ, ਇਸ ਦੀ ਚਾਲ ਨਿਰਾਲੀ।
'ਅੱਲਾ ਵਿੱਚ ਫ਼ਨਾ ਦਾ ਦਰਜਾ ਮੇਰੀ ਪਹੁੰਚ ਉਰੇ ਥੇ।
'ਉਥੋਂ ਤੱਕ ਦੇਖਿਆ ਇਸ ਨੂੰ, ਅੱਜ ਡਿੱਠਾ ਮੈਂ ਇਥੇ।
'ਓਥੋਂ ਏ ਏਥੇ ਹੈ ਆਯਾ ਅੱਲਾ ਆਪ ਪਠਾਯਾ।
'ਕੁਫ਼ਰ ਜ਼ੁਲਮ ਦੇ ਪਾਪ ਮੇਟਸੀ ਏਸ ਲਈ ਹੈ ਆਯਾ।
'ਮੈਂ ਅੱਲਾ ਦੇ ਦਰ ਤੇ ਏਹੋ ਸਭ ਤੋਂ ਉੱਚਾ ਡਿੱਠਾ!
'ਅੱਜ ਸਿੰਞਾਤਾ ਖ਼ਾਕੀ ਜਾਮੇ, ਰੰਗ ਜਮਾਲੀ ਮਿੱਠਾ।
'ਸਜਦਾ ਏਸ ਲਈ ਮੈਂ ਕੀਤਾ, ਤੁਸੀਂ ਅਦਬ ਵਿਚ ਆਓ।
'ਸ਼ੱਕ ਕਰੋ ਤਾਂ ਕਾਫ਼ਰ ਹੋਸੋ ਲਜਾ ਇਮਾਨ ਸੁਖ ਪਾਓ।
'ਅੱਲਾ ਕਰਨੇ ਅੱਲਾ ਜਾਣੇ, ਸਾਨੂੰ ਚਹੀਏ ਝੁਕਣਾ।
'ਹੁਕਮ ਓਸ ਦੇ ਅੱਗੇ ਝੁਕਣਾ, ਸੱਚ ਕਹਿਣੋਂ ਨਾ ਰੁਕਣਾ।'
ਤਦੋਂ ਮੁਰੀਦਾਂ ਸੀਸ ਨਿਵਾਯਾ, ਪੀਰ ਕਿਹਾ ਸਿਰ ਧਰਿਆ।
ਛੱਡ ਤਅੱਸਬ ਸੱਚ ਪਛਾਤਾ, ਝੂਠਾ ਹਠ ਨਾ ਕਰਿਆ॥
{ਕ: ਧ: ਚ:-੧, ਅਧਿ:-੫}



ਗੀਤ ੨੯-

## ਬੂੰਦ।*

ਦੇਹ ਇਕ ਬੂੰਦ ਸੁਰਾਹੀਓਂ ਸਾਨੂੰ
ਇੱਕੋ ਹੀ ਦੇਹ ਸਾਂਈਂ!
ਅੱਧੀ, ਅੱਧ--ਪਚੱਧੀ ਦੇ ਦੇ
ਨਿੱਕੀ ਹੋਰ ਗੁਸਾਈਂ!
ਇੱਕ ਵੇਰ ਇੱਕ ਕਣੀ ਦਿਵਾ ਦੇਹ,
ਸੂਫ਼ੀ[1] ਅਸੀਂ ਨ ਰਹੀਏ!
ਇੱਕ ਵੇਰ ਦਰ ਖਲਿਆਂ ਤਾਂਈਂ;
ਸਾਂਈ! ਸੁਾਦ ਚਖਾਈਂ॥

{ਕ: ਧ: ਚ:-੧, ਅਧਿ:-੮}



* ਇਹ ਕਵਿਤਾ ਸੰ: ਗੁ: ਨਾ: ਸਾਹਿਬ -੪੪੬ ਦੀ ਰਚਨਾ ਹੈ। ਇਸ ਵਿਚ ਫ਼ਕੀਰ ਬੁਢਣ ਸ਼ਾਹ ਦੀ ਮੰਗ ਰੂਪਮਾਨ ਕੀਤੀ ਹੈ।

੧. "ਸੂਫ਼ੀ" ਮੁਸਲਮਾਨ ਫ਼ਕੀਰਾਂ ਦੇ ਉਸ ਤਬਕੇ ਨੂੰ ਕਹਿੰਦੇ ਹਨ ਜੋ ਸ਼ਰਾਬ ਤੇ ਹੋਰ ਕੁਕਰਮਾਂ ਤੋਂ ਪ੍ਰਹੇਜ਼ ਕਰਦੇ ਹਨ।

ਗੀਤ ੩੦-

# ਸਿਦਕੋਂ ਡੋਲੀ ਰਾਣੀ ਰਾਇਪੁਰ ਦੀ ਪੁਕਾਰ।[੧]

'ਸੰਝ ਪਈ ਦਹਦਿਸ ਅੰਧਿਆਰਾ, ਅੰਧ ਧੁੰਦ ਚੌਫੇਰ ਪਈ।
ਸਹਮ ਖਾਇ ਜੀਉੜਾ ਹੈ ਤੜਫੇ, ਹਾ ਇਕੱਲ ਹੈ ਖਾਇ ਰਹੀ।
ਚੜ੍ਹ ਹੇ ਚੰਦ ਸਿਦਕ ਦੇ ਸੁਹਣੇ![੨] ਕਰ ਅਨ੍ਹੇਰ ਨੂੰ ਛਈ ਮਈ।
ਕਰ ਰੁਸ਼ਨਾਈ ਮਿੱਠੀ ਪਜਾਰੀ, ਖੁੰਝੀ[੩] ਨੂੰ ਰਾਹ ਪਾਇ ਦਈਂ॥

{ਕ: ਧ: ਚ:-੧, ਅਧਿ:-੧੫}



੧. ਇਹ ਕਵਿਤਾ ਸੰ: ਗੁ: ਨਾ: ਸਾ:-੪੪੩ (ਦਸੰਬਰ, ੧੯੧੧) ਦੀ ਰਚਨਾ ਹੈ।
੨. ਇਹ ਅਦਬ ਤੇ ਸ਼ਰਧਾ ਭਰੇ ਸ਼ਬਦ ਸ੍ਰੀ ਕਲਗੀਧਰ ਜੀ ਵਾਸਤੇ ਵਰਤੇ ਹਨ।
੩. ਖੁੰਝੀ=ਭੁਲੀ ਹੋਈ।
ਨੋਟ :- ਪੂਰਾ ਪ੍ਰਸੰਗ ਪੜ੍ਹਨ ਵਾਸਤੇ ਦੇਖੋ ਕਲਗੀਧਰ ਚਮਤਕਾਰ-੧ ਦਾ ਅਧਿਆਇ ਨੰ: ੧੫। -ਸੰਪਾਦਕ।

ਗੀਤ ੩੧-

## ਰਾਣੀ ਰਾਇਪੁਰ {ਸਭਰਾਵ ਕੌਰ} ਦੀ ਨਿੰਮ੍ਰਤਾ, ਵੈਰਾਗ ਤੇ ਅਰਦਾਸ ਆਦਿ ਦੀ ਸੱਤ ਰੰਗੀ ਪੀਂਘ।[੧]

ਕੁਲ ਵਾਸ ਹੈ ਚੰਗੇਰਾ ਦੋਹੀਂ ਦਿਸ਼ੀਂ[੨] ਮੈਂ ਪਾਯਾ,
ਦੌਲਤ ਤੇ ਮਾਲ ਬੀ ਹੈ ਮਿਲਿਆ ਮਿਲਖ ਸਵਾਯਾ।
ਰਾਣੀ ਹਾਂ ਰਾਜ ਕਰਦੀ, ਟੁਰਦਾ ਹੁਕਮ ਹੈ ਮੇਰਾ,
ਸੁਖ ਹੈ ਨਸੀਬ ਸਾਰਾ, ਬ੍ਰਹਮਾਂ ਨੇ ਜੋ ਬਨਾਯਾ।

ਐਪਰ ਭੁਲੇਖੜਾ ਸੀ, ਅੰਦਰ ਪਿਆ ਹਨੇਰਾ,
ਜਿਸ ਵਿਚ ਰਚੀ ਸਾਂ ਗ਼ਾਫ਼ਲ ਉਹ ਸੀ ਵਿਨਾਸ਼ ਮਾਯਾ,
ਠੰਢਕ ਜਿਦ੍ਹੀ ਮੈਂ ਪਾਈ, ਸੁਖ ਰੂਪ ਜਾਣ ਮਾਣੀ,
ਸੂਰਜ ਨਹੀਂ ਸੀ ਉਹ ਤਾਂ ਮਾਯਾ ਦੀ ਢਲਵੀਂ ਛਾਯਾ।

ਕਿਣਕਾ ਸੀ ਪ੍ਰੇਮ ਵਾਲਾ, ਵਸਦਾ ਸੀ ਅੰਦਰੇ ਓ,
ਡਿੱਠਾ ਨ ਏਸ ਨੂੰ ਸੀ, ਧੁਰ ਤੋਂ ਸੀ ਨਾਲ ਆਯਾ।
ਇਸਨੂੰ ਪਛਾਣਿਆਂ ਨਾਂ, ਪਿੱਛਾ ਨ ਇਸਦਾ ਡਿੱਠਾ,
ਦੀਵਾ ਸੀ ਚਾਨਣਾ ਏ, ਇਸ ਨੂੰ ਮੈਂ ਚਾ ਭੁਵਾਯਾ

ਚਾਨਣ ਪਿਆ ਅਗੇਰੇ, ਪਿੱਛਾ ਗਿਆ ਸੀ ਲੁਕਦਾ,
ਅੱਗੇ ਦੇ ਰੰਗ ਸੁਹਣੇ ਦਿਲ ਦੇਖਕੇ ਲੁਭਾਯਾ।
ਰੰਗਾਂ ਦੇ ਵਿਚ ਰੰਗੀ, ਜਾਤੇ ਨ ਨਾਸ਼ ਹੋਣੇ,
ਉਡ ਜਾਣਗੇ ਏ ਸਾਰੇ ਜਦ ਕਾਲ ਨੇ ਹਿਲਾਯਾ।

ਚੰਗੇ ਨਸੀਬ ਮੇਰੇ, ਆਈ ਇਕ ਦੇਵ ਰਾਣੀ,
ਜਿਸ ਨੇ ਆ ਟੁੰਬਿਆ ਤੇ ਸੁੱਤੀ ਨੂੰ ਚਾ ਜਗਾਯਾ।
ਬੋਲੀ--"ਹੇ ਗ਼ਾਫਲੇ! ਤੂੰ ਸੁੱਤੀ ਪਈ ਹੈਂ ਹਾਏ,
"ਤਾਰੇ ਲਟਕ ਗਏ ਹਨ; ਵੇਲਾ ਪ੍ਰਭਾਤ ਆਯਾ।

---

੧. ਇਹ ਬਿਰਹਾ ਸੰ: ਗੁ: ਨਾ: ਸਾ:-੪੪੩ ਨੂੰ ਗੁਰਪੁਰਬ ਸਪਤਮੀ ਪਰ 'ਦਰਸ਼ਨ ਦੀ ਸਿਕ ਤੇ ਦਰਸ਼ਨ ਸਮਾਈ' ਦੇ ਸਿਰਨਾਵੇਂ ਹੇਠਾਂ ਖਾਲਸਾ ਸਮਾਚਾਰ ਵਿਚ ਪ੍ਰਕਾਸ਼ਿਆ ਸੀ।
੨. ਸਉਰਿਓਂ ਤੇ ਪੇਕਿਓਂ।

"ਹੈ ਰਾਤ ਬੀਤ ਚੱਲੀ, ਸੁੱਤੀ ਹੈਂ ਕਿਸ ਭੁਲੇਵੇ?
"ਚਿੱਟਾ ਚੜ੍ਹ ਦਿਹਾੜਾ ਉਘੜੇਗਾ ਸਭ ਕਮਾਯਾ।
"ਪਿੱਛੇ ਜੋ ਪਾਇਆ ਸੀ ਲੀਤਾ ਹੈ ਭੋਗ ਏਥੇ,
"ਅਗਲੀ ਮਜ਼ਲ ਦੇ ਜੋਗਾ ਪਾਂਧੀ! ਤੂੰ ਕੀ ਬਨਾਯਾ?

"ਪਿਛਲੀ ਮਜ਼ਲ ਦਾ ਵੱਖਰ ਏਸੇ ਮੁਕਾਮ ਖਾਧਾ,
"ਅਗਲੀ ਲਈ ਨ ਏਥੇ ਕੱਠਾ ਤੂੰ ਕੁਛ ਕਰਾਯਾ।
"ਪੈਂਡਾ ਹੈ ਗੋਰੀਏ ਨੀ, ਧੁਰ ਦੇ ਅਸੀਂ ਮੁਸਾਫ਼ਰ
"ਲੱਖਾਂ ਮਜ਼ਲ ਤੋਂ ਆਏ; ਅੱਗੇ ਹੈ ਰਾਹ ਸਵਾਯਾ।

"ਦਿਲ ਨੂੰ ਲੱਗਾ ਕੇ ਏਥੇ ਡੇਰਾ ਤੂੰ ਘੱਤ ਬੈਠੀ,
"ਸਿਰ ਤੇ ਸਫ਼ਰ ਕਰਾਰਾ ਚੇਤੇ ਕਦੇ ਨ ਆਯਾ।
"ਉਠ ਹੋਸ਼ ਕਰ ਸਿਆਣੀ, ਵੇਲਾ ਨ ਹੋਰ ਜਾਵੇ,
"ਠਹਿਰੇ ਸਮਾਂ ਕਦੀ ਨਾ, ਮੁੜਕੇ ਕਦੀ ਨ ਆਯਾ।"

ਅੱਭੜ ਪਈ ਮੈਂ ਜਾਗੀ, ਆਖਾਂ: "ਪਿਆਰ ਵਾਲੀ!
ਸੁੱਤੀ ਨੂੰ ਜੋ ਜਗਾਯਾ, ਚਹੀਏ ਮਜ਼ਲ ਪੁਚਾਯਾ"।
ਆਖੇ ਓ ਦੇਵ ਰਾਣੀ: "ਔਖੀ ਨ ਗਲ ਕੋਈ;
"ਘਟ ਦੀਪ ਕਰਲੈ ਸਿੱਧਾ ਜਿਸਦਾ ਸੀ ਰੁਖ ਭੁਆਯਾ।

"ਕਿਣਕਾ ਸੀ ਪ੍ਰੇਮ ਵਾਲਾ ਰੱਖਯਾ ਧੁਰੋਂ ਤੈਂ ਅੰਦਰ,
"ਉਸਦਾ ਮੂੰਹ ਫੇਰਕੇ ਤੂੰ ਦੁਨੀਆਂ ਦੇ ਵਿਚ ਲਗਾਯਾ।
"ਮੂੰਹ ਮੋੜ ਉਸਦਾ ਅੰਦਰ ਪਿੱਛੇ ਪਰਤ ਕੇ ਤੱਕੀਂ,
"ਬੈਠਾ ਹੈ ਕੌਣ ਪਜਾਰਾ, ਜਿਸਨੇ ਸੀ ਏ ਦਿਖਾਯਾ।

"ਇਸ ਚਾਨਣੇ ਦੇ ਨਾਲੇ ਉਸ ਚਾਨਣੇਂ ਨੂੰ ਦੇਖੀਂ,
"ਜਿਸ ਦੀ ਰਿਸ਼ਮ ਏ ਹੈਵੇ, ਇਸਨੂੰ ਜਿਨ੍ਹੇ ਬਨਾਯਾ"।
ਦੇਵੀ ਨੇ ਦੀਪ ਘਟ ਦਾ ਫੜਕੇ ਜਦੋਂ ਭੁਆਯਾ,
ਆਹਾ ਮੈਂ ਰੂਪ ਡਿੱਠਾ 'ਜਗ ਰੂਪ' ਜਿਸ ਬਨਾਯਾ।

ਪਿੱਛੇ ਪਰਤ ਨਜ਼ਰ ਨੇ ਝਾਕੀ ਅਜੀਬ ਵੇਖੀ,
ਠਾਂਢਾ ਗੁਰੂ ਹੈ ਸਿਰ ਤੇ ਜਿਸਦਾ ਹੈ ਰੂਪ ਦਾਯਾ।
ਝੋਲੀ ਹੈ ਅੱਡ ਬੈਠਾ, ਭਰਿਆ ਪਰੇਮ ਕੂਕੇ:-
"ਬਾਲੋ ਮੁੜ ਆਓ ਘਰ ਨੂੰ ਖੇਡੇ ਸਮਾਂ ਗੁਆਯਾ!

"ਮਿੱਟੀ ਦੀ ਖੇਡ ਪਜਾਰੀ ਕੀਤੀ ਹੈ ਬਹੁਤ ਸਾਰੀ,
"ਮਿੱਟੀ ਨ ਕੰਮ ਆਊ, ਇਸਦਾ ਜੁ ਢੇਰ ਲਾਯਾ।
"ਹੱਥ ਪੈਰ ਲਿੱਬੜੇ ਹਨ, ਮੈਲੇ ਗਏ ਹੋ ਸਾਰੇ,
"ਰਾਤੀਂ ਜਦੋਂ ਮੁੜੋਗੇ ਜਾਸੀ ਏ ਚਾ ਬਿਲਾਯਾ।

"ਧੋਣੇ ਦਾ ਕਸ਼ਟ ਭਾਰੀ ਹੋਸੀ ਤਦੋਂ, ਮੈਂ ਲਾਲੋ।
"ਆ ਜਾਓ ਘਰ ਸਵੇਲੇ, ਮੂੰਹ ਧੋਦਿਆਂ ਬਣਾਯਾ"।
ਪਜਾਰੀ ਏ ਸੱਦ ਗੁਰੂ ਦੀ ਮਸਤੀ ਭਰੀ ਏ ਬਾਣੀ,
ਮਿੱਠੀ ਤੇ ਰਸ ਭਰੀ ਨੇ ਸੀਨੇ 'ਚ ਪ੍ਰੇਮ ਲਾਯਾ।

ਅੰਦਰ ਹੈ ਰੂਪ ਵਸਦਾ, ਵਸਦੀ ਹੈ ਯਾਦ ਨਾਲੇ,
ਖਿੱਚਦੀ ਹੈ ਖਿੱਚ ਪਜਾਰੀ, ਐਸਾ ਹੈ ਰੰਗ ਲਾਯਾ।
ਤਰਸਾਂ ਖੜੀ ਹੋ ਦੁਆਰੇ, ਦਰਸ਼ਨ ਸਰੀਰ ਹੋਵੇ,
ਪਜਾਰਾ ਜਦੋਂ ਹੈ ਚੋਜੀ ਹੁਣ ਰੂਪ ਧਾਰ ਆਯਾ।

ਔਗੁਣ ਭਰੇ ਅਸੀਂ ਹਾਂ, ਕਰਮੋਂ ਧਰਮ ਤੋਂ ਖਾਲੀ,
ਐਪਰ ਬਿਰਦ ਦੇ ਸਦਕੇ, ਪਤਿਤਾਂ ਨੂੰ ਉਨ ਜਗਾਯਾ।
ਦਰਸ਼ਨ ਦੀ ਤਾਂਘ ਜਾਗੀ, ਜਾਗੀ ਵਧੀ ਵਧੇਰੇ,
ਦਿਨ ਰਾਤ ਏਸ ਮੈਨੂੰ, ਵਿਚ ਤਾਂਘ ਦੇ ਲਗਾਯਾ।

ਆਵੋ ਹੇ ਤ੍ਰਾਣ ਕਰਤਾ, ਸ੍ਰਿਸ਼ਟੀ ਉਧਾਰ ਵਾਲੇ!
ਬੇੜਾ ਏ ਮੰਝ ਧਾਰੇ ਘੁੰਮਣ ਦੇ ਵਿੱਚ ਆਯਾ।
ਦੀਦਾਰ ਸਤਿਗੁਰੂ ਜੀ ਦੇਵੋ ਨਿਮਾਣਿਆਂ ਨੂੰ,
ਭੁਲਜਾਂ ਨੂੰ ਆ ਮਿਲਾਵੋ, ਸੁੱਤਜਾਂ ਨੂੰ ਜੇ ਜਗਾਯਾ।

ਰਾਤਾਂ ਮੈਂ ਜਾਗਦੀ ਹਾਂ 'ਦਰਸ਼ਨ-ਗੁਰੂ' ਨੂੰ ਤਾਘਾਂ,
ਦਿਨ ਨੂੰ ਉਡੀਕਦੀ ਹਾਂ, ਕੰਮ ਕਾਜ ਹੈ ਭੁਲਾਯਾ।
ਲਗਦਾ ਨ ਰਾਜ ਚੰਗਾ, ਦੌਲਤ ਨ ਭਾਉਂਦੀ ਹੈ,
ਧੌਲਰ ਉਜਾੜ ਹੋਏ, ਐਸਾ ਹੈ ਜੀ ਉਚਾਯਾ।
ਇੱਕੋ ਦਰਸ ਦੀ ਲਿਵ ਹੈ ਦਿਲ ਘੇਰਕੇ ਜੋ ਬੈਠੀ,
ਲੂੰ ਲੂੰ ਵਿਖੇ ਹੈ ਲਿਵ ਇਸ; ਖਿੱਚਾਂ ਦਾ ਜ਼ੋਰ ਪਾਯਾ।
ਰੋਂਦੇ ਏ ਨੈਣ ਤ੍ਰਾਸੇ, ਕੰਬੇ ਹੈ ਨਾਲ ਹੀਆ,
ਡਾਵਾਂ ਹੈ ਡੋਲ ਹੋਇਆ, ਥਰਰਾਂ ਨੇ ਹੈ ਥਰਾਇਆ।
ਇਕ ਅਰਜ਼ ਏ ਹੈ ਬੰਦੀ; ਪਜਾਰੇ ਗੁਰੂ ਜੀ ਕਰਦੀ!
"ਇਕ ਵਾਰ ਦੇ ਦਿਦਾਰੇ; ਕਰ ਦੂਰ ਦੇ ਏ ਮਾਯਾ।
"ਇਕ ਵਾਰ ਸਿੱਕ ਏ ਹੈ ਮੁਖ ਧੂੜ ਨੂੰ ਲਗਾਵਾਂ,
"ਹੰਕਾਰੀਆ ਏ ਸਿਰ ਹੈ, ਸਫ਼ਲੇ ਏ ਦਰਨ ਲਾਯਾ।
"ਸੁੰਞ ਏ ਹੱਥ ਮੇਰੇ, ਸੁੰਵੇ ਹੁਕਮ ਹੀ ਜਾਣਨ,
"ਸੇਵਾ ਦਾ ਸਫ਼ਲ ਰਸ ਜੋ ਇਹਨਾਂ ਨਹੀਂ ਚਖਾਯਾ।
"ਕਰੜੇ ਏ ਪੈਰ ਮੇਰੇ, ਵਿਚ ਹਾਕਮੀ ਤੁਰੇ ਹਨ,
"ਸਤਿਸੰਗ ਦ੍ਵਾਰ ਟੁਰਕੇ, ਇਹਨਾਂ ਨ ਸੁੱਖ ਪਾਯਾ।
"ਹਾਏ ਬਿਹਾਲ ਮੇਰੇ ਨੈਣਾਂ ਨੇ ਕੋਟ ਦੇਖੇ,
"ਸਾਧੂ ਦਰਸ਼ ਨ ਕਰਕੇ, ਆਪਾ ਸਫ਼ਲ ਕਰਾਯਾ,
"ਹਾਏ ਸਫ਼ਲ ਨ ਹੋਈ, ਚੱਲਯਾ ਜਨਮ ਅਜਾਈਂ,
"ਸਫ਼ਲਾਓ ਦਰਸ ਦੇ ਕੇ, ਸਫ਼ਲੇ ਸੰਸਾਰ ਆਯਾ।
"ਹਾਂ ਆਖ ਆ ਕੇ ਰਿਵੀਏ!* ਚੋਜੀ ਗੁਰੂ ਜੀ ਆਏ,
"ਨੱਸਾਂ ਮੈਂ ਭਾਰ ਅੱਖਾਂ, ਖੰਭਾਂ ਦਾ ਤਾਣ ਪਾਯਾ॥"

{ਕ: ਧ: ਚ:-੧, ਅਧਿ:-੧੫}



* ਰਿਵੀ=ਮੱਧਮ ਮਿੱਠੀ ਹਵਾ।

ਗੀਤ ੩੨-

# ਕਲਗੀਧਰ ਜੀ ਦੇ ਆਗਮਨ ਤੇ ਰਾਣੀ ਰਾਇ ਪੁਰ ਦੀ ਦਸ਼ਾ। *

ਧੌਂਸੇ ਧੁੰਕਾਰ ਪੈਂਦੀ, ਦੇਂਦੀ ਹੈ ਔਹ ਸੁਣਾਈ,
ਪ੍ਰੀਤਮ ਗੁਰੂ ਜੀ ਆਏ, ਰਾਣੀ! ਧਿਆਨ ਲਾਈਂ।

ਸੁਣਕੇ ਸੁਨੇਹੜਾ ਏਹ ਕੁਲ ਲਾਜ ਸੀ ਨਸਾਈ,
ਪਰਦੇ ਦੀ ਰੀਤਿ ਭੁੱਲੀ ਉਮਡੀ ਘਟਾ ਦੀ ਨਯਾਈਂ।

ਭੁੱਲੀ ਸੀ: ਕੌਣ ਮੈਂ ਹਾਂ, ਰਾਣੀ ਕਿ ਕੀਰ ਕੋਈ,
ਕਿਥੋਂ ਟੁਰੀ ਤੇ ਕਿੱਧਰ ਚੱਲੀ ਹਾਂ ਕਰਕੇ ਧਾਈ।

ਨੈਣਾਂ ਨੇ ਨੀਰ ਭਰਿਆ, ਮੋਤੀ ਡਲ੍ਹਕ ਕੇ ਢਲਦੇ,
ਸੂਰਤ ਪਿਆਰੜੇ ਦੀ ਦਿੱਸਦੀ ਹੈ ਝਿਲ-ਮਿਲਾਈ।

ਨਾਜ਼ਕ ਮਲੂਕ ਪੈਰਾਂ ਵਾਲੀ ਵਿਰਾਗ ਮੱਤੀ,
ਜਾਂਦੀ ਟੁਰੀ ਹੈ ਪਜਾਰੀ, ਪਰਵਾਹ ਹੈ ਨ ਕਾਈ।

ਦੇਖੋ ਔਹ ਪਹੁੰਚ ਜਾਂਦੀ ਸਤਿਗੁਰ ਦੇ ਪਾਸ ਹੈਵੇ,
ਘੋੜਾ ਖੜੋਂਵਦਾ ਹੈ ਸ਼ਰਧਾ ਦੀ ਰੋਕ ਖਾਈ।

ਝੁਕਿਆ ਓ ਸੀਸ ਵੱਡਾ--ਆਕੜ ਕਦੀ ਸੀ ਅੰਦਰ-
ਪੈਂਦਾ ਚਰਨ ਕਮਲ ਤੇ, ਇਕ ਝਰਨ ਝਰਨ ਆਈ।

ਕੋਈ ਨ ਹੋਸ਼ ਬਾਕੀ, ਚਰਣਾਂ ਦੀ ਮੌਜ ਆਈ,
ਕੈਸੀ ਹੈ ਮੌਜ ਉੱਚੀ, ਜਿਨ ਹੋਸ਼ ਸਭ ਭੁਲਾਈ।

ਨੀਵਾਂ ਜਗਤ ਹੈ ਹੋਇਆ, ਨੀਵੀਂ ਅਕਲ ਹੈ ਪਿੱਛੇ,
ਉੱਚੀ ਸੁਰਤ ਚੜ੍ਹੀ ਹੈ, ਸੁਰਤੇ ਵਿਖੇ ਸਮਾਈ॥

{ਕ: ਧ: ਚ:-੧, ਅਧਿ:-੧੫}



* ਇਹ ਕਵਿਤਾ ਵੀ ਸੰ: ਗੁ: ਨਾ: ਸਾ:-੪੪੩ (ਦਸੰਬਰ ੧੯੧੧) ਦੀ ਰਚਨਾ ਹੈ।

ਗੀਤ ੩੩-

# ਮੋਹਿਨਾ ਜੀ ਦੀ ਹਸਰਤ। *

"ਨੇਕ ਨਸੀਬ ਤੁਸਾਡੇ, ਮਿੱਤਰੋ!
ਜਿਨ੍ਹਾਂ ਜਾਇ ਪੀਆ ਗਲ ਪੈਣਾਂ।
ਵਾਹ ਉੱਗਣਾ ਤੇ ਸੁਫ਼ਲਾ ਲਗਣਾ,
ਖਿੜ ਖਿੜ ਹਸ ਹਸ ਰਹਿਣਾ।
ਵਾਹ ਤ੍ਰੁਟਣਾ, ਵਾਹ ਸੂਈ ਚੜ੍ਹਨਾ,
ਵਾਹ ਗੁੰਦੇ ਰਲ ਬਹਿਣਾ।
ਵਾਹ ਹੱਸਣ, ਵਾਹ ਰੋਣ ਤੁਹਾਡੇ,
ਜਿਨ੍ਹਾਂ ਜਾਇ ਪੀਆ ਗਲ ਪੈਣਾ"॥

{ਕ: ਧ: ਚ:-੧, ਅਧਿ:-੨੦}



* ਇਹ ਕਵਿਤਾ ਸੰ: ਗੁ: ਨਾ: ਸਾ:-੪੪੪ (੧੯੧੩ ਈ:) ਦੀ ਰਚਨਾ ਹੈ। ਮੋਹਿਨਾ (ਪਤਨੀ) ਤੇ ਸੋਹਿਨਾ (ਪਤੀ) ਪਿਛੋਂ ਕਿਸੇ ਅਮੀਰ ਘਰਾਨੇ ਦੇ ਹਨ। ਦੰਪਤੀ ਰਾਗ ਤੇ ਹੋਰ ਕਈ ਕੋਮਲ ਹੁਨਰਾਂ ਦੇ ਵਿਸ਼ੇਸ਼ਗਜ ਹਨ, ਪਰ ਸੱਭ ਕੁਛ ਦਾਨ ਕਰਕੇ, ਸਚੀ ਮੁਚੀ ਗ਼ਰੀਬ ਬਣਕੇ ਸ੍ਰੀ ਕਲਗੀਧਰ ਜੀ ਦੇ ਬਾਗ਼ੀਚੇ ਵਿਚ ਛੋਟੇ ਮਾਲੀ ਦੀ ਨਿਸ਼ਕਾਮ ਸੇਵਾ ਕਰਦੇ ਹਨ। ਕਿਸੇ ਭੁਲ ਦੇ ਕਾਰਨ ਗੁਰੂ ਜੀ ਦੇ ਦਰਸ਼ਨ ਕਰਨ ਦੀ ਇਜਾਜ਼ਤ ਨਹੀਂ ਹੈ। ਮਾਤਾ ਜੀਤੋ ਜੀ ਨੇ ਗੁਰੂ ਜੀ ਵਾਸਤੇ ਫੁਲਾਂ ਦੇ ਸੇਹਰੇ ਮੰਗਵਾਏ ਹਨ। ਪਯਾਰੇ ਲਈ ਪ੍ਰੇਮੀ, ਰੀਝਾਂ ਨਾਲ ਪਾਲੇ, ਫੁਲ ਤੋੜ ਰਹੇ ਹਨ, ਹੁਣ ਗੁੰਦ ਰਹੇ ਹਨ, ਹੁਣ ਪਟਾਰੀ ਵਿਚ ਸਜਾਉਂਦੇ ਹਨ ਤੇ ਸਜੇ ਹੋਏ ਫੁਲ ਵੇਖਕੇ ਤੜਪ ਉਠਦੇ ਹਨ ਤੇ ਕਹਿੰਦੇ ਹਨ...... (ਪੂਰਾ ਪ੍ਰਸੰਗ ਬੜਾ ਹੀ ਵਲਵਲੇ ਵਾਲਾ ਹੈ। ਪੜ੍ਹੋ ਜੀ ਕਲਗੀਧਰ ਚਮਤਕਾਰ-੧ ਦਾ ਵੀਹਵਾਂ ਅਧਿਆਇ "ਮੋਹਿਨਾ-ਸੋਹਿਨਾ"। -ਸੰਪਾਦਕ

ਗੀਤ ੩੪-

# ਸਿਰ ਭੇਟਾ ਕਰਨ ਸਮੇਂ ਪੰਜਾਂ ਪਿਆਰਿਆਂ ਦੇ ਦਿਲੀ ਭਾਵ। *

੧. ਭਾਈ ਦਇਆ ਸਿੰਘ (ਰਾਮ) {ਖਤਰੀ, ਲਾਹੌਰ}:-

ਸਿਰ ਸਿਖ ਦੀ ਹੈ ਤੂੰਬੜੀ ਤੂੰ ਅੰਮ੍ਰਿਤ ਦੀ ਖਾਣ।
ਰੀਝੇਂ ਜੇ ਸਿਰ ਲੀਤਿਆਂ, ਲੈ ਮੇਰੇ ਸੁਲਤਾਨ।

੨. ਭਾਈ ਧਰਮ ਸਿੰਘ (ਦਾਸ) {ਜੱਟ, ਹਸਤਨਾਪੁਰ}:-

ਜਿਸ ਦਿਨ ਸੀਸ ਨਿਵਾਇਆ ਭੇਟਾ ਹੋ ਗਿਆ ਸੀਸ।
ਦਿਤਾ ਹੋਇਆ ਕੀਹ ਦਿਆਂ? 'ਤੇਰਾ' ਏ ਜਗਦੀਸ਼।

੩. ਭਾਈ ਮੁਹਕਮ ਸਿੰਘ (ਦਾਸ) {ਛੀਂਬਾ, ਦ੍ਵਾਰਕਾ}:-

ਤੇਰੀ ਧੁਰੋਂ ਅਮਾਨ, ਜੋ ਕੁਛ ਮੇਰੇ ਪਾਸ ਹੈ।
ਮਿਲਦਾ ਸੁੱਖ ਮਹਾਨ ਮਾਲ ਅਮਾਨਤ ਦਿਤਿਆਂ।

੪. ਭਾਈ ਸਾਹਿਬ ਸਿੰਘ (ਰਾਮ) {ਨਾਈ, ਬਿਦਰ}:-

ਨਿਉਂਕੇ ਸਿਰ ਜਗ ਆਇਆ ਝੁਕਿਆ ਦ੍ਵਾਰੋ ਦ੍ਵਾਰ।
ਏ ਵਡਭਾਗੀ ਜੇ ਝੁਕੇ ਅਗੇ ਤੈਂ ਤਲਵਾਰ।

---

* ਇਹ ਭਾਵ ੧੨ ਪੋਹ ਸੰ: ਗੁ: ਨਾ: ਸਾ: ੪੫੦ (੨੬ ਦਸੰਰ, ੧੯੧੮) ਨੂੰ ਕਲਮਬੰਦ ਹੋਏ ਸਨ ਤੇ ਕ: ਧ: ਚ:-੧ ਦੇ ੨੨ਵੇਂ ਅਧਿਆਇ "ਦਿਲਗੀਰ, ਦਿਲਜ਼ੋਰ, ਦਿਲਸ਼ਾਦ ਵਿਚੋਂ ਲਏ ਹਨ।

ਨੋਟ : ਪੰਜਾਂ ਪਿਆਰਿਆਂ ਦੇ ਨਾਮ ਆਦਿ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਰਚਿਤ ਮਹਾਂ ਕੋਸ਼ 'ਚੋਂ ਲਏ ਹਨ। -ਸੰਪਾਦਕ

੫. ਭਾਈ ਹਿੰਮਤ ਸਿੰਘ (ਦਾਸ) {ਝੀਵਰ, ਜਗਨ ਨਾਥ}:-

ਧੁਰ ਤੋਂ ਉਸ ਨੱਕਾਸ਼ ਨੇ ਨਕਸ਼ਾ ਕੀਤਾ ਤਜਾਰ।
ਸਿਰ ਝੁਕਿਆ ਮੇਰਾ ਰਹੇ ਹੇਠਾਂ ਤੁਧ ਤਲਵਾਰ।
ਖਿਚੇ ਜੋ ਧਰਤੀ ਉੱਪਰੇ ਓਹੋ ਧੁਰ ਦਾ ਨਕਸ਼
ਅਚਰਜ ਦੀ ਕੀ ਗਲ ਹੈ? ਪੈਂਦਾ ਉਸਦਾ ਅਕਸ।

ਕਵੀ:-

ਸਿਰ ਦਿਤਾ ਪੰਜਾਂ ਨੇ ਗੁਰੂ ਨੂੰ, ਹੇ ਗੁਰ ਭੇਟ ਕਬੂਲੋ,
ਅਤੀ ਨਿਮਾਨੀ ਭੇਟਾ ਹੈ ਇਹ, ਖੋਟੀ ਕੌਡੀ ਮੁਲੋਂ।
ਪਰ ਕਿਛ ਹੋਰ ਨਹੀਂ ਹੈ ਸਾਥੇ ਜੋ ਹੈ ਸੋ ਹੈ ਹਾਜ਼ਰ,
ਹਾਜ਼ਰ ਦਾ ਭੀ ਮਾਨ ਨਹੀਂ ਹੈ, ਇਹ ਕੁਦਰਤ ਤੂੰ ਕਾਦਰ।
ਸਤਿਗੁਰ ਦਿਆਲੂ ਭੇਟ ਕਬੂਲੀ, ਸਿਰ ਲੈਕੇ ਖੁਸ਼ ਹੋਏ,
ਵਾਹ ਵਾਹ ਧੰਨ ਭਾਗ ਜਗੇ ਹੈਂ, ਸਿਰ ਲੈਕੇ ਖੁਸ਼ ਹੋਏ।

ਪੰਜ ਸੀਸ ਭੇਟਾ ਹੋ ਚੁਕਣ ਤੋਂ ਬਾਦ ਕਾਫ਼ੀ ਸਿੱਖ ਸੰਗਤ ਦੁਚਿਤਾਈ ਵਿਚ ਸਨਮੁਖ ਹੀ ਬੈਠੀ ਰਹੀ, ਡਰਦੀ ਵੀ ਰਹੀ ਪਰ ਦੀਵਾਨ ਛੱਡਕੇ ਨਸੀ ਨਹੀਂ। ਸਿਖ ਪਛੁਤਾਉਂਦੇ ਹਨ ਕਿ ਅਸਾਂ ਕਿਉਂ ਹੁਕਮ ਨਾਲੋਂ ਸ਼ਰੀਰ ਨੂੰ ਵੱਧ ਪਯਾਰ ਕੀਤਾ। ਸਤਿਗੁਰੂ ਜੀ ਨੇ ਡਿੱਠਾ ਕਿ ਅਨੇਕਾਂ ਤੇ ਅਨਗਿਣਤ ਹੋਰ ਹਨ ਜੋ ਰੋ ਰਹੇ ਹਨ। ਉਹਨਾਂ ਦੇ ਦਿਲਾਂ ਦੇ ਭਾਵ:-

ਦਰਸ਼ਨ ਕਰਦੀ ਪਈ ਨੂੰ ਝੁੱਲੀ ਹਨੇਰੀ ਆਣ।
ਨੈਣ ਝਮੱਕਾ ਖਾ ਗਏ, ਕਸਰ ਪ੍ਰੇਮ ਨੂੰ ਲਾਣ।
ਗਈ ਹਨੇਰੀ ਲੰਘ ਹੁਣ ਫਿਰ ਖੁੱਲ ਆਏ ਨੈਣ।
ਦੇਹ ਦਰਸ਼ਨ ਕਰ ਬਖਸ਼ ਏ ਫਿਰ ਨ ਝਮੱਕਾ ਲੈਣ॥

{ਕ: ਧ: ਚ:-੧, ਦਿਲਗੀਰ, ਦਿਲਜੋਰ, ਦਿਲਸ਼ਾਦ, ਅਧਿ:-੨੨}



ਗੀਤ ੩੫-

# ਭਾਈ ਨੰਦ ਲਾਲ ਜੀ ਨੂੰ ਬੀਰ ਰਸ ਦਾ ਸ਼ੌਕ। *

ਇਕ ਦਿਹਾੜੇ ਕਲਗੀਆਂ ਵਾਲੇ ਸਾਹਿਬ ਸਮਰਥ ਮੇਰੇ,
ਸਤਲੁਜ ਨਦੀ ਬਰੇਤੀ ਬੈਠੇ ਜਲ ਨਿਰਮਲ ਚਉਫ਼ੇਰੇ।

ਚੁਣਵੇਂ ਪਜਾਰੇ ਪਾਸ ਸਜੇ ਸਨ ਬ੍ਰਹਮ ਵਿਚਾਰਾਂ ਟੁਰੀਆਂ,
ਸਾਈਂ ਦੇ ਦਰ ਵਾਲੀਆਂ ਗੱਲਾਂ, ਖੁੱਲ੍ਹੀਆਂ ਜਿਉਂ ਫੁਲਸਰੀਆਂ।

ਸਭ ਨੂੰ ਉੱਤਰ ਦਿੱਤੇ ਦਾਤੇ ਖ਼ਾਤਰ ਨਿਸ਼ਾ ਕਰਾਈ,
ਤ੍ਰਿਸ਼ਨਾਂ ਅਗਨਿ ਨਿਵਾਰ ਵਿਖਾਈ, ਲਿਵ ਦੀ ਜੋਤਿ ਜਗਾਈ।

ਇਸ ਵੇਲੇ ਤੁਲਹੇ ਤੇ ਚੜ੍ਹਕੇ ਨੰਦ ਲਾਲ ਜੀ ਆਏ,
ਚਰਨਾਂ ਨੂੰ ਭਉਰੇ ਜਿਉਂ ਲਿਪਟੇ, ਲਿਪਟੇ ਸੁਰਤ ਸਮਾਏ।

ਫਿਰ ਉੱਠੇ ਤੇ ਗੰਢ ਖੋਹਲ ਕੇ ਗਾਤ੍ਰਾ ਬਾਹਰ ਕਢਾਯਾ,
ਸਿਰੀ ਸਾਹਿਬ ਨਾਲੇ ਚਾ ਕੱਢੀ, ਤੁਹਫ਼ਾ ਪੇਸ਼ ਧਰਾਯਾ,

ਹੱਥ ਜੋੜ ਏ ਕਿਹਾ:- 'ਪਾਤਸ਼ਾਹ! ਜੰਗ ਅਜੈਬ ਰਚਾਯਾ।
'ਪੰਥ ਖਾਲਸਾ ਸ਼ਸਤ੍ਰ ਬਸਤ੍ਰ ਲਾ ਜੋਧਾ ਬਲੀ ਬਨਾਯਾ।

'ਧਰਮ, ਪ੍ਰੇਮ ਅਰ ਦਇਆ, ਦਾਨ ਤੇ ਬੀਰ ਰਸਾਂ ਦੀ ਲਾਈ;
'ਪੇਂਵਦ ਸੁਹਣੀ ਲਾ ਕੇ ਸਾਰੀ ਅਪਣੀ ਕਲ ਵਰਤਾਈ।

'ਚਾ ਆਯਾ ਅੱਜ ਮੇਰੇ ਅੰਦਰ ਮੈਂ ਬੀ ਬਣਾਂ ਸਿਪਾਹੀ;
'ਪਜਾਰੇ ਦੇ ਦਰ ਪਹਿਰਾ ਦੇਵਾਂ ਰਣ ਤੱਤੇ, ਰਣ ਜਾਹੀਂ।

'ਮਾਰਾਂ ਤੇਗ, ਮੁਕਾਵਾਂ ਜ਼ਾਲਮ, ਹੋਲੀ ਖੇਡ ਖਿਡਾਵਾਂ,
'ਮਿਲੇ ਸ਼ਹਾਦਤ-ਸ਼ਰਬਤ ਜੇਕਰ, ਖੇਲ ਆਪ ਤੇ ਜਾਵਾਂ।

* ਇਹ ਕਵਿਤਾ ੨੨ ਪੋਹ ਸੰ: ਗੁ: ਨਾ: ਸਾ: ੪੫੩ ਅਰਥਾਤ ੫ ਜਨਵਰੀ ੧੯੨੨ ਦੇ ਗੁਰਪੁਰਬ ਸਪਤਮੀ ਪਰ ਖਾਲਸਾ ਸਮਾਚਾਰ ਵਿਖੇ ਪ੍ਰਕਾਸ਼ੀ ਸੀ ਤੇ ਫਿਰ ਕ: ਧ: ਚ:-੧ ਦੇ ਅਧਿਆਏ ੨੫ ਦਾ ਹਿਸਾ ਬਣ ਗਈ।

'ਅਪਣੇ ਤਾਰਨਹਾਰੇ ਹਥੀਂ ਗਾਤ੍ਰਾ ਮੈਂ ਪਹਿਨਾਓ।
'ਸ੍ਰੀ ਸਾਹਿਬ ਏ ਕਰ ਕਮਲੀਂ ਫਿਰ ਗਾਤ੍ਰੇ ਵਿਚ ਸਜਾਓ।

'ਮੈਂ ਵਡਭਾਗ ਹੋਇਕੇ ਸੇਵਾਂ, ਜਿੱਕੁਰ ਤੈਨੂੰ ਭਾਵੇ,
'ਤੇਰੇ ਦਰ ਤਨ ਸਫ਼ਲਾ ਹੋਵੇ, ਆਪਾ ਮਾਰ ਮਿਟਾਵੇ।'

ਹੱਸ ਪਏ ਗੁਰ ਕਲਗੀਆਂ ਵਾਲੇ, ਗਾਤ੍ਰਾ ਆਪ ਸਜਾਯਾ।
ਸ੍ਰੀ ਸਾਹਿਬ ਲਾ ਲਈ ਆਪ ਨੂੰ, ਕਲਮਦਾਨ ਅਣਵਾਯਾ।

{ਕਲਮ ਕੱਢ ਕੇ ਅੱਗੇ ਕੀਤੀ ਮੁੱਖ ਤੋਂ ਏ ਫੁਰਮਾਯਾ:}

'ਨੰਦ ਲਾਲ ਜੀ! ਲਓ ਤੇਗ ਏ ਇਸ ਨੂੰ ਹੱਥ ਸਜਾਓ,
'ਸੂਰੇ ਦੀ ਤਲਵਾਰ ਵਾਂਙ ਏ ਚੱਲੇ ਸਦਾ ਚਲਾਓ।

'ਏ ਤਲਵਾਰ ਤੁਸਾਂ ਹੱਥ ਦਿੱਤੀ ਤੁਸੀਂ ਏਸ ਦੇ ਸੂਰੇ,
'ਕੰਮ ਪੰਥ ਦੇ ਕਰਨੇ ਪਜਾਰੇ, ਕਾਰਜ ਸਗਲੇ ਪੂਰੇ।

'ਤੇਗ਼ ਵਾਲਿਆਂ ਤੇਗ਼ ਵਾਹੁਣੀ, ਤੁਸਾਂ ਕਲਮ ਹੈ ਵਾਹੁਣੀ।
'ਹੁਕਮ ਤੁਸਾਨੂੰ ਏਹੋ ਭਾਈ ਇਹ ਤੂੰ ਕਾਰ ਕਮਾਉਣੀ।

'ਕਲਮ ਟੂਰੇ ਦਿਲ ਘਾਉ ਲਗਾਵੇ ਦਿਲ ਉਤਸ਼ਾਹ ਭਰਾਵੇ।
'ਪ੍ਰੇਮ ਸਦਕੜੇ ਹੋਣਾ ਦੱਸੇ ਤੇਗ਼ਾਂ ਹੱਥ ਫੜਾਵੇ;

'ਜੰਗ ਹਟਾਵੇ, ਘਾਉ ਲਗਾਵੇ, ਨੁਸਰਤ ਫਤਹ ਦਿਵਾਵੇ;
'ਨੇਕੀ, ਧਰਮ, ਨਾਮ ਦਾ ਸਿਮਰਨ, ਸ਼ੁਭ ਆਚਰਨ ਸਿਖਾਵੇ।

'ਮਾਰੇ ਬਦੀ, ਬੁਰਾਈਆਂ ਵੱਢੇ, 'ਗਿੱਚੀ ਪਾਪ' ਕਟਾਵੇ,
'ਹੱਦ ਸਮੇਂ ਦੀ ਕੱਪ ਦਿਖਾਵੇ ਅਸਰ 'ਸਦਾ' ਤੇ ਪਾਵੇ।

'ਤੇਗ਼ ਨਾਲ ਸ਼ਮਸ਼ੇਰ 'ਕਲਮ' ਏ ਮੈਂ ਸਿੱਖਾਂ ਨੂੰ ਬਖਸ਼ੀ।
'ਜੇ ਵਾਹੀ ਤਾਂ ਕੰਮ ਪੰਥ ਦੇ ਇਕ ਦੁਨੀਆਂ ਉਠ ਤਕਸੀ'॥

{ਕ: ਧ: ਚ:-੧, ਅਧਿ:-੨੫}



ਗੀਤ ੩੬-

# ਪਰਿਮਲਯਾ ਜੀ ਦਾ ਵੈਰਾਗ-੧*

ਦੌਲਤ ਉਮਰ ਜੁਆਨੀ ਕੂੜੇ, ਕੂੜੇ ਸਭ ਭਰਵਾਸੇ।
ਕੂੜੇ ਰੰਗ ਤਮਾਸ਼ੇ ਸਾਰੇ; ਕੂੜੇ ਰੋਵਣ ਹਾਸੇ।

ਕੂੜੇ ਤਾਜ ਸਿਰਾਂ ਤੇ ਸੋਂਹਦੇ, ਕੂੜੇ ਹੱਥੀਂ ਕਾਸੇ।
ਜਿੰਨੇ ਦਾਉ ਲਗਾਏ ਕੂੜੇ, ਕੂੜੇ ਢਾਲੇ ਪਾਸੇ।

ਕੂੜੇ ਦਾਵੇ, ਕੂੜੇ ਮਾਣੇ, ਕੂੜੇ ਸੱਭ ਅਸਾਸੇ।
'ਸੱਚ' ਜਾਣ ਜੋ 'ਕੱਚ' ਵਿਹਾਝੇ, ਓੜਕ ਕੂੜੇ ਭਾਸੇ।

{ਚਾਰ ਘੜੀਆਂ ਚੁਪ ਵਰਤੀ ਰਹੀ ਫਿਰ ਸੱਦ ਉਠੀ......}

ਮੁੱਠੀ ਮਾਣ ਜੋਬਨ ਦੇ ਮੱਤੀ, ਮੁੱਠੀ ਭਰੀ ਜੁਆਨੀ।
ਮੁੱਠੀ ਤਾਣ ਮਾਯਿਆਂ ਰੱਤੀ, ਮੁੱਠੀ ਮਾਲ ਗੁਮਾਨੀ।

ਮੁੱਠੀ ਪੜ੍ਹੀ ਬਹੁਤ ਹਾਂ ਵਿਦਜਾ ਮੁੱਠੀ ਅੱਕਲ ਦਿਵਾਨੀ।
ਮੁੱਠੀ ਕੁੱਠੀ ਲੁੱਠੀ ਗਈਆਂ, ਭੁੱਲੀ ਫੇਰ ਭੁਲਾਨੀ॥

{ਕ: ਧ: ਚ:-੧, ਅਧਿ:-੩੪}



* ਇਹ ਕਵਿਤਾ ਸੰ: ਗੁ: ਨਾ: ਸਾ:-੪੪੨ (੫ ਜਨਵਰੀ ੧੯੧੧) ਦੀ ਰਚਨਾ ਹੈ। ਸ੍ਰੀ ਕਲਗੀਧਰ ਚਮਤਕਾਰ (ਪੂਰਬਾਰਧ) ਦੇ ੩੪ਵੇਂ ਅਧਿਆਏ "ਪ੍ਰੀਤਮ ਜੀ" ਦੀ ਨਾਇਕਾ ਦਾ ਨਾਮ ਪਰਿਮਲਯਾ ਹੈ। ਇਹ ਬੀਬੀ ਇਕ ਪੰਡਤ ਦੀ ਧੀ ਹੈ, ਬੜੀ ਵਿਦਵਾਨ ਹੈ, ਵੇਦ ਸ਼ਾਸਤ੍ਰ ਸਾਰੇ ਘੋਖੇ ਹੋਏ ਹਨ ਪਰ ਜੀਵਣ ਕਣੀ ਨਹੀਂ ਹੈ। ਸ੍ਰੀ ਕਲਗੀਧਰ ਜੀ ਦਾ ਇਕ ਸਿਪਾਹੀ ਇਸ ਦੇ ਗ੍ਰਾਮ ਵਿਚ ਆਇਆ, ਉਸ ਬੀਬੀ ਦਾ ਵਿਦਿਆ ਦਾ ਅਹੰਕਾਰ ਤੋੜਿਆ ਤੇ ਜੀਵਨ ਦਾਨ ਬਖਸ਼ਿਆ। ਇਹ ੩੪ਵਾਂ ਅਧਿਆਇ ਬਹੁਤ ਗਿਆਨ ਤੇ ਭਗਤੀ ਭਰਪੂਰ ਹੈ। ਪੂਰਾ ਪੜ੍ਹਿਆਂ ਹੀ ਲੇਖਕ ਜੀ ਦੀ ਕਦਰ ਪਏਗੀ।

-ਸੰਪਾਦਕ

ਗੀਤ ੩੭-

# ਪਰਿਮਲਯਾ ਜੀ ਦਾ ਵੈਰਾਗ-੨*

ਇਕ ਝਲਕਾ ਦੇਕੇ ਮਾਰ ਗਿਆ।
ਸੂਰਤ ਦੇਖ ਨ ਸੀਰਤ ਪੁੱਛੀ,
ਦੇਖਦਿਆਂ ਮਨ ਹਾਰ ਗਿਆ।

ਤਾਬ ਰਹੀ ਨਾ ਬੋਲਣ ਸੰਦੀ
ਵਿੰਨ੍ਹ ਕਲੇਜਾ ਪਾਰ ਗਿਆ।

ਪਾਰੋਂ ਸੱਦ ਸੁਣਦਿਆਂ, ਠਿੱਲੀ,
ਹਥੋਂ ਪਾਰ ਉਰਾਰ ਗਿਆ।

ਹੋਸ਼ ਗਈ ਸਿਕ ਸੀਨੇ ਬੱਝੀ,
ਲੱਗ ਕਲੇਜੇ ਆਰ ਗਿਆ।

{ਕ: ਧ: ਚ:-੧, ਅਧਿ:-੩੪}



* ਇਹ ਵੀ ੫ ਜਨਵਰੀ, ੧੯੧੧ ਦੀ ਰਚਨਾ ਹੈ। ਦੇਖੋ ਪਿਛਲੀ ਕਵਿਤਾ ਦਾ ਫੁਟ ਨੋਟ।

ਗੀਤ ੩੮-

# ਤਿਲੋਕ ਬਾਈ ਦੀ ਸ੍ਰੀ ਕਲਗੀਧਰ ਜੀ ਦੇ ਮਿਲਾਪ ਲਈ ਤੜਪ। *

ਚੰਦਾ! ਵੇ ਚੰਦ ਸੁਹਣੇ! ਨੈਣਾਂ ਨੂੰ ਠੰਢ ਪਾਵੇਂ।
ਮਨ ਨੂੰ ਪਿਆ ਲੁਭਾਵੇਂ, ਆਪਾ ਪਿਆ ਟਿਕਾਵੇਂ।
ਨਗਰੀ ਅਕਾਸ਼ ਤੇਰੀ, ਤਾਰੇ ਪ੍ਰਜਾ ਸੁਹਾਈ,
ਨਖਜਤ੍ਰ ਦਾਸ ਤੇਰੇ, ਹਥ ਬੰਨ੍ਹ ਖੜੇ ਸੁਹਾਵੇ।

ਪਰਜਾ ਪਿਆਰ ਕਰਦੀ, ਕੁਰਬਾਨ ਜਾਇ ਤੈਥੋਂ,
ਤੂੰ ਪਜਾਰ ਨਾਲ ਸਭ ਨੂੰ ਮੋਹਿਤ ਪਿਆ ਕਰਾਵੇਂ।

ਤੇਰਾ ਹੈ ਰੂਪ ਚਾਨਣ, ਨਗਰੀ ਪ੍ਰਕਾਸ਼ ਤੇਰੀ,
ਪਰਜਾ ਚਮਕ ਹੈ ਵਾਲੀ, ਪਰਕਾਸ਼ ਮੀਂਹ ਵਸਾਵੇਂ।
ਠੰਢਾ ਏ ਠਾਰ ਤੇਰਾ ਦੁੱਧੋਂ ਵਧੀਕ ਚਿੱਟਾ,
ਚਾਨਣ ਚੁਫੇਰ ਚਮਕੇ, ਕਵੀਆਂ[੧] ਦੇ ਮਨ ਚੁਰਾਵੇ।

ਤੈਨੂੰ ਚਕੋਰ ਵੇਖੇ, ਵੇਖੇ ਤੇ ਮੋਹਿਤ ਹੋਵੇ,
ਕਮੀਆਂ[੨] ਕਰੇਨਿ ਦਰਸ਼ਨ ਖਿੜ ਖਿੜ ਕੇ ਨੀਉਣ ਸਾਂਹਵੇ।[੩]

ਕਾਲੀ ਏ ਰਾਤ ਅਪਣੀ ਦੁਲਹਨ ਜੋ ਤੂੰ ਬਨਾਈ,
ਕਾਯਾਂ ਪਲਟ ਹੈ ਦਿੱਤੀ, ਰੰਗ ਆਪਣਾ ਚੜ੍ਹਾਵੇਂ।
ਜਿੱਥੇ ਪਹੁੰਚ ਹੈ ਤੇਰੀ, ਧਰਤੀ ਅਕਾਸ਼ ਉੱਤੇ,
ਪਰਕਾਸ਼ 'ਸ਼ਾਂਤਿ' 'ਠੰਢਕ' ਚੰਦਾ ਤੂੰਹੋਂ ਵਿਛਾਵੇਂ।

ਮੈਨੂੰ ਬੀ ਚੰਦ ਵੀਰਾ! ਠੰਢਕ ਰਤਾ ਪੁਚਾਵੇਂ
ਚਾਨਣ ਦੇ ਨਾਲ ਆਪਣੇ ਤੂੰ ਰਾਹ ਚਾ ਦਿਖਾਵੇਂ।

---

* ਇਹ ਗੀਤ ਸੰ: ਗੁ: ਨਾ: ਸਾ: ੪੪੦ (੧੯੦੯ ਈ:) ਦੇ ਗੁਰਪੁਰਬ ਪਰ ਖਾਲਸਾ ਸਮਾਚਾਰ ਵਿਖੇ ਪ੍ਰਕਾਸ਼ਤ ਹੋਇਆ ਸੀ। ਬੀਬੀ ਤਿਲੋਕ ਬਾਈ ਰਾਗ ਵਿਧਿਆ ਦੀ ਚੰਗੀ ਜਾਣੂ ਹੈ ਤੇ ਇਸ ਵੇਲੇ ਪੁਨਿਯਾਂ ਦੀ ਰਾਤ ਹੈ ਤੇ ਧੁਰ ਛੱਤ ਤੇ ਵੀਨਾਂ ਲੈਕੇ ਰੌਸ ਤੇ ਬੈਠੀ ਗਾ ਰਹੀ ਹੈ। ੧. ਕਵੀ=ਸ਼ਾਇਰ। ੨. ਕੁਮੁਦਨੀਆਂ। ੩. ਸਾਹਮਣੇ, ਸਨਮੁਖ।

ਆਪੂੰ ਤੂੰ ਚੰਦ ਵੀਰਾ ਦਰਸ਼ਨ ਗੁਰੂ ਕਰੇਂ ਪਿਆ,
ਅਰਸ਼ਾਂ ਦੇ ਵਿੱਚ ਫਿਰਦਾ ਘੋਲੀ ਪਿਆ ਤੂੰ ਜਾਵੇਂ।
ਦੱਸ ਗੁਣ ਕੀ ਧਾਰਿਆ ਸੀ ਜਿਸ ਨਾਲ ਦਰਸ ਪਾਏ?
ਕੀ ਕਾਰ ਕੀਤੀਆ ਸੀ ਸੌਰੇ ਜੁ ਕੰਮ ਸਾਂਵੇਂ ?

ਕੀ ਚੰਦ ਬੋਲਦਾ ਹੈ, ਕੀ ਆਖਦਾ ਹੈ ਮੈਨੂੰ ?
ਦਿਲ ਲਾ ਕੇ ਮੈਂ ਸੁਣਾਂਗੀ ਬੋਲੇ ਜੋ ਸਹਜ ਭਾਵੇਂ:-

"ਆਪੇ ਨੂੰ ਖੰਨੀਏ ਕਰ ਇਕੋ ਪ੍ਰੇਮ ਕਰੀਏ,
ਏਹੋ ਹੈ ਕਾਰ ਚੰਗੀ ਆਪੇ ਨੂੰ ਆਪਾ ਖਾਵੇ।"
ਹਾਂ, ਠੀਕ ਗੁਣ ਸੀ ਏਹੋ, ਚੰਦਾ! ਤੂੰ ਠੀਕ ਆਖੇਂ,
ਜਿਸ ਨਾਲ ਗੁਰ ਰਿਝਾਏ, ਤੂੰ ਚੰਦ ਹੇ ਸੁਹਾਵੇ!

ਤੈਨੂੰ ਸੀ ਪ੍ਰੇਮ ਲੱਗਾ, ਦਰਸ਼ਨ ਦੀ ਚਾਹ ਹੋਈ,
ਸਦਕੇ ਗੁਰਾਂ ਤੋਂ ਹੋਇਓਂ, ਜੀ ਜਾਨ ਤੂੰ ਲੁਟਾਵੇਂ।

ਪਿਆਰੇ ਦੀ ਭਾਲ ਲਗੀ, ਭੌਂਦਾ ਫਿਰੇਂ ਜਹਾਨੀਂ,
ਜੰਗਲ ਪਹਾੜ ਤੱਕੇਂ, ਟੋਲੇਂ ਸਮੁੰਦ ਥਾਂਵੇਂ।
ਪਜਾਰਾ ਨ ਮੂਲ ਮਿਲਿਆ ਦਿਲ ਦਰਦ ਹਾਏ! ਵਧਿਆ
ਬਿਰਹੋਂ ਕਟਾਰ ਫੜ ਕੇ ਘਾਓ ਕਰਾਰੇ ਲਾਵੇਂ।

ਦੁਖੀਆ ਬਿਰਹੂੰ ਸਤਾਇਆ ਨਿਜਰੂਪ ਤੂੰ ਗਵਾਇਆ
ਨਿਤ ਵਾਂਙ ਬਿਰਹਣੀ ਦੇ ਘਟਦਾ ਗਿਆ ਘਟਾਵੇਂ।

ਏਸੇ ਲਗਨ ਦੇ ਅੰਦਰ ਓੜਕ ਵੇ ਚੰਦ ਸੁਹਣੇ,
ਆਪਾ ਗੁਆਇਆ ਤੂੰ ਹੈ ਹਉਂ ਆਪਣੀ ਵਵਾਵੇਂ।
ਮੱਸਿਆ ਦੀ ਰਾਤ ਆਈ, ਆਪਾ ਨਿਵਾਰਿਆ ਤੂੰ,
ਹੋਇਓਂ ਅਣਹੋਂਦ ਹੂੰਦਾ, ਜੀਂਦਾ ਹੀ ਮੌਤ ਪਾਵੇਂ।

ਆਪਾ ਜਦੋਂ ਗਵਾਇਆ, ਫਿਰ ਮਿਹਰ ਤੈਂ ਤੇ ਹੋਈ,
ਮੋਇਆ ਤੂੰ ਜੀਵਿਆ ਫਿਰ, ਨੌ ਜਨਮਿਆ, ਸੁਹਾਵੇਂ।

ਮੁੜ ਕੈ ਖਿੜਨ ਤੂੰ ਲੱਗਾ, ਆਸਾ ਨਿਰਾਸਾ ਆਈ,
ਮਨ ਵਿਚ ਉਮੰਗ ਉੱਠੀ, ਖ਼ੁਸ਼ੀਆਂ ਅਨੰਦ ਪਾਵੇਂ।
ਸੁਣਕੇ ਪਤੀ ਦਾ ਆਗਮ ਆਗਤ ਜੁ ਪਤਿਕਾਨਾਰੀ[1],
ਕਰਦੀ ਸ਼ਿੰਗਾਰ ਨੂੰ ਜਿਉਂ ਫੁੱਲੀ ਨ ਆਪ ਮਾਵੇ।

ਤਿਉਂ ਰੂਪ ਤੂੰ ਵਟਾਇਆ, ਚਮਕਣ ਲਗਾ ਵਧੇਰਾ,
ਵਧਦਾ ਗਿਆ ਦਿਨੋਂ ਦਿਨ ਨਜਾਰੀ ਪ੍ਰਭਾ ਦਿਖਾਵੇਂ।

ਓੜਕ ਤੂੰ ਅੱਜ ਪਜਾਰੇ ਖਿੜਿਆ ਅਨੂਪ ਸੁਹਣਾ,
ਵੇਲਾ ਦਰਸ ਦਾ ਆਇਆ, ਚੜ੍ਹਦੀ ਕਲਾ ਸੁਹਾਵੇਂ।
ਘਾਲਾਂ ਕਬੂਲ ਹੋਈਆਂ, ਤੁੱਠੇ ਗੁਰੂ ਪਿਆਰੇ,
ਤਨਮਨ ਅਨੰਦ ਹੋਇਆ, ਦਰਸ਼ਨ ਪਿਆ ਤੂੰ ਪਾਵੇਂ।

ਫਿਰ ਵਾਂਙ ਤੂੰ ਸੁਹਾਗਨ ਵਿਚ ਦਰਸ ਮਸਤ ਹੋਇਆ
ਖਿੜਿਆ ਅਨੰਦ ਲੈਂਦਾ ਦਰਸ਼ਨ ਦੀ ਦਾਤ ਆਵੇ।

ਧਨ ਚੰਦ ਵੀਰ! ਜਿਸ ਨੂੰ ਗੁਰ ਦਰਸ ਅੱਜ ਹੋਵੇ,
ਅਰਸ਼ੀਂ ਖੜਾ ਤਕਾਵੇਂ, ਨੈਣੀ ਓ ਰੂਪ ਮਾਵੇਂ।
ਮੈਨੂੰ ਬੀ ਦੱਸ ਵੀਰਾ! ਓ ਰੀਤਿ ਪ੍ਰੇਮ ਵਾਲੀ,
'ਆਪਾ ਗੁਆਇ ਜੀਵਨ' 'ਮਰ ਕੇ ਜੁ ਜਿੰਦ' ਆਵੇ।

ਅਗਜਾਨ ਦਾ ਹਨੇਰਾ ਛਾਇਆ ਚੁਤਰਫ਼ ਮੇਰੇ,
ਭੁੱਲਾਂ ਦੇ ਹੇਠ ਦੱਬੀ ਭਰਦੀ ਹਾਂ ਨਿੱਤ ਹਾਵੇ,

ਹੋਈ ਮੈਂ ਸਿੱਖ ਗੁਰ ਦੀ ਸਿੱਖਜਾ ਨ ਕੋਈ ਧਾਰੀ।
ਮਨਮੱਤ ਵਿਚ ਮੱਤੀ ਹਿਰਦੇ ਗੁਰੂ ਨ ਆਵੇ।
ਨਾ ਪ੍ਰੇਮ ਸਾਰ ਜਾਣਾ, ਬਿਰਹੋਂ ਨ ਪੀੜ ਅੰਦਰ,
ਹਿਰਦਾ ਮਸਾਣ ਹੋਇਆ ਦ੍ਰਵਦਾ ਨਹੀਂ ਦ੍ਰਵਾਵੇ।[2]

ਚੰਦਾ! ਨ ਗੁਣ ਭੁਲਾਵਾਂ ਦੱਸੇਂ ਜੇ ਪ੍ਰੇਮ ਜੁਗਤੀ,
ਹਿਰਦਾ ਦ੍ਰਵੇ ਏ ਮੇਰਾ ਪੰਘਰ ਜਿ ਇਸ ਨੂੰ ਆਵੇ।

---

੧. ਆਗਤਿ ਪਤਿਕਾ=ਜਿਸ ਇਸਤ੍ਰੀ ਦਾ ਪਤੀ ਪਰਦੇਸ ਤੋਂ ਆ ਗਿਆ ਯਾ ਆ ਰਿਹਾ ਹੋਵੇ।
੨. ਨਰਮ ਕੀਤਿਆਂ ਨਰਮ ਨਹੀਂ ਹੁੰਦਾ, ਪਸੀਜਦਾ ਨਹੀਂ।

ਦਿਲ ਦਰਸ ਨਿੱਤ ਲੋਚੇ, ਸਤਿਗੁਰ ਸਦਾ ਪੁਛਾਵਾਂ,
ਭੁੱਲੇ ਨ ਯਾਦ ਉਸ ਦੀ, ਨੈਣਾਂ 'ਚ ਆ ਸਮਾਵੇ,
ਪਿਆਰੇ ਬਿਨਾਂ ਨਾ ਕੋਈ ਪਿਆਰਾ ਲਗੇ ਕਦੇ ਬੀ,
ਦਰਸ਼ਨ ਦਾ ਸ਼ੌਕ ਹਰਦਮ ਵਾਟਾਂ ਪਿਆ ਤਕਾਵੇ।

ਜਿਤ ਵੱਲ ਅੱਖ ਜਾਵੇ ਪਜਾਰੇ ਦੀ ਖੇਡ ਦਿੱਸੇ,
ਪਜਾਰੇ ਤੋਂ ਬਾਝ ਸਾਰੇ ਲੱਗਣ ਸੁਆਦ ਖਾਵੇ[1]।

ਪਜਾਰੇ ਦੇ ਵਾਕ ਸੁਣਨੇ ਪਜਾਰੇ ਦੀ ਗੱਲ ਕਰਣੀ,
ਪਜਾਰੇ ਦੇ ਰਾਹ ਤੁਰਨਾ, ਜਸ ਗਾਉਣੇ ਸੁਹਾਵੇ।
ਸ਼ਾਇਦ ਭਲਾ ਜਿ ਕਿਧਰੇ ਪਜਾਰਾ ਕ੍ਰਿਪਾਲ ਹੋਵੇ,
ਬਖ਼ਸ਼ੇ, ਬਖਸ਼ ਮਿਲਾਵੇ, ਨਿਜ ਬਿਰਦ ਨੂੰ ਤਕਾਵੇ।

ਪੁੰਨਜਾਂ ਦੇ ਚੰਦ ਵੀਰਾ! ਤੇਰਾ ਏ ਪੁੰਨ ਹੋਵੇ;
ਏ ਰੀਤਿ ਪ੍ਰੇਮ ਵਾਲੀ ਮੈਨੂੰ ਬੀ ਜੇ ਸਿਖਾਵੇਂ॥

{ਕ: ਧ: ਚ:-੧, ਅਧਿ:-੩੬}



੧. ਖਾਵਾ=ਲੂਣ ਦੀ ਖਾਣ ਵਰਗੇ ਖਾਰੇ ਲੱਗਣ।

ਗੀਤ ੩੯-

## ਸ੍ਰੀ ਕਲਗੀਧਰ ਜੀ ਤਿਲੋਕ ਬਾਈ ਦੀ ਨਜ਼ਰ ਵਿਚ।[੧]

ਸੁਹਣਾ ਸਰੂਪ ਪਿਆਰਾ, ਸਾਰੇ ਸਮਾ ਰਿਹਾ ਹੈ,
ਬੈਠਾ ਜੋ ਏਸ ਥਾਂ ਤੇ, ਹਰ ਥਾਂ ਇਹੋ ਜਿਹਾ ਹੈ।

ਹੈ ਪ੍ਰੇਮ ਹੋ ਕੇ ਆਇਆ, ਹੋਊ ਤੇ ਪ੍ਰੇਮ ਹੀ ਸੀ;
ਪਰਗਟ ਗੁਪਤ ਜੋ ਦੇਖੋ ਇਕ ਪ੍ਰੇਮ ਫੈਲਿਆ ਹੈ।

ਉਸਦਾ ਹੈ ਕੇਂਦ੍ਰ[੨] ਸਾਰੇ ਜਿਸ ਦੀ ਨ ਹੱਦ ਕੋਈ,
ਹਦੋਂ ਏ ਪਾਰ ਪਜਾਰਾ, ਹਰ ਥਾਂ ਸਮਾ ਰਿਹਾ ਹੈ।

ਸਿਮਰੋ ਪਿਆਰ ਕਰਕੇ, ਜਿੱਥੇ ਜਦੋਂ ਪਿਆਰਾ,
ਉਥੇ ਹੈ ਕੇਂਦ੍ਰ ਇਸ ਦਾ, ਦਰਸ਼ਨ ਦਿਖਾ ਰਿਹਾ ਹੈ।

ਦਰਸ਼ਨ ਸਦੀਵ ਪਰਗਟ, ਉਹਲੇ ਕਦੀ ਨਹੀਂ ਹੈ,
ਐਪਰ ਜੋ ਸਿਦਕ ਅੱਖੀਂ, ਨਹਿੰ ਮੋਤੀਆ[੩] ਪਿਆ ਹੈ।

ਵਿਦਜਾ ਦਿਖਾ ਨ ਸਕਦੀ, ਦੌਲਤ, ਨ ਜ਼ੋਰ ਜੋਬਨ
ਸਿਆਣਪ ਨੇ ਭੀ ਕਦੀ ਨਾ ਪਰਦਾ ਉਠਾਲਿਆ ਹੈ।

ਪਜਾਰਾ ਹੈ ਪਜਾਰ ਕਰਦਾ ਕਰਦੇ ਅਸੀਂ ਨਹੀਂ ਹਾਂ,
ਕਰੀਏ ਜਿ ਇੱਕ ਵ਼ੇਰੀ; ਰੋਣਾ ਤਦੋਂ ਕਿਹਾ ਹੈ ?

... ... ...

ਤੇਰਾ ਹੈ ਰੂਪ ਦਾਇਆ, ਤੇਰਾ ਸਰੂਪ ਕਿਰਪਾ,
ਤੇਰੀ ਸ਼ਕਲ ਹੈ ਪਜਾਰੀ, ਸਭ ਨੂੰ ਬਚਾ ਲਿਆ ਹੈ।

ਤੇਰਾ ਬਿਰਦ ਹੈ ਪਾਲਨ ਪਤਿਤਾਂ ਨੂੰ ਪਾਰ ਕਰਦਾ,
ਭੁੱਲੇ ਨੂੰ ਪੰਧ ਪਾਵੇ, ਮੋਏ ਜਿਵਾ ਰਿਹਾ ਹੈ।

---

੧. ਇਹ ਕਵਿਤਾ ੧੯੦੯ ਈ: ਦੀ ਰਚਨਾ ਹੈ। ਦੇਖੋ ਪਿਛਲੀ ਕਵਿਤਾ ਦਾ ਫੁਟ ਨੋਟ

੨. ਮਰਕਜ਼, ਨਾਭੀ ਜਾਂ ਧੁਰਾ। ੩. ਮੋਤੀਆ ਬਿੰਦ।

ਤੁੱਠੋਂ ਤੂੰ ਪਾਪੀਆਂ ਤੇ ਪ੍ਰਗਟੇਂ ਜਹਾਨ ਅੰਦਰ,
ਅਪਣੇ ਤੇ ਖੇਦ ਝੱਲੇ ਝੱਲਦਾ ਨ ਹਾਰਿਆ ਹੈਂ।

ਪਾਪਾਂ ਦੀ ਪਾਲ ਤੋੜੇਂ, ਮੇਲੇਂ ਤੂੰ ਵਿਛੁੜਿਆਂ ਨੂੰ,
ਬੰਦੀ ਛੁਡਾਇ ਬੰਦੇ ਸੁਖੀਏ ਕਰਾ ਰਿਹਾ ਹੈਂ।

ਤੇਰੀ ਹੈ ਟੇਕ ਪਜਾਰੀ! ਤੇਰਾ ਹੀ ਆਸਰਾ ਹੈ
ਤੇਰੀ ਹੈ ਓਟ ਪਿਆਰੇ! ਮਾਣੇਂ ਨਿਮਾਣਿਆਂ ਹੈ।

ਰੱਖੀਂ ਪਿਆਰਿਆ ਤੂੰ! ਚਰਨਾਂ ਦੀ ਧੂੜ ਅੰਦਰ
ਇਸ ਤੋਂ ਨ ਹੋ ਵਿਛੋੜਾ; ਜਿਸ ਨੇ ਮਿਲਾ ਲਿਆ ਹੈ।

ਤੇਰੀ ਹੀ ਕੀਰਤੀ ਹੋ ਮੇਰੀ ਜ਼ਬਾਨ ਉੱਤੇ,
ਹਿਰਦੇ ਨ ਹੋਰ ਹੋਵੇ, ਲੂੰ ਲੂੰ ਸਮਾ ਰਿਹਾ ਹੈ।

ਦੇਖਾਂ ਤਾਂ ਇਕ ਤੈਨੂੰ ਦੂਆ ਨਜ਼ਰ ਨ ਆਵੇ,
ਦੇ ਦਾਨ ਦੀਨ ਦਜਾਲੂ! ਮੈਂ ਜੋ ਮੰਗਾ ਲਿਆ ਹੈ॥

{ਕ: ਧ: ਚ:-੧, ਅਧਿ:-੩੬}



ਗੀਤ ੪੦-

# ਦਰਸ਼ਨ ਓਹਲੇ ਹੋਣ ਪਰ ਆਕਾਸ਼ਵਾਣੀ। *

"ਦਰਸ਼ਨ ਓਹਲੇ ਹੋ ਗਿਆ ਛਿਪ ਗਿਆ ਪਿਆਰਾ,
"ਹੁਣ ਨਹੀਂ ਦਿੱਸਦਾ ਰੂਪ ਉਹ ਲੁਕ ਗਿਆ ਦਿਦਾਰਾ।

"ਝਾਕਾ ਰੂਪ ਅਰੂਪ ਦਾ ਸੀ ਨਜ਼ਰੀਂ ਆਇਆ,
"ਆਇਆ ਸੀ ਹੁਣ ਗਿਆ ਓ ਕਰ ਖੇਲ ਖਿਲਾਰਾ।

"ਸੀ ਏ ਰੂਪ ਅਗੰਮ ਦਾ ਪਰ ਰੂਪ ਪਿਆਰਾ,
"ਇਸਦਾ ਦਰਸ਼ਨ ਹੋ ਗਿਆ, ਕਰ ਹੋਰ ਤਿਆਰਾ"॥

{ਕ: ਧ: ਚ:-੧, ਅਧਿ:-੩੬}



* ਇਹ ਕਵਿਤਾ ੧੯੦੯ ਈ: ਦੀ ਰਚਨਾ ਹੈ। ਇਹ ਵੀ ਬੀਬੀ ਤਿਲੋਕ ਬਾਈ ਜੀ ਦੇ ਸੰਦਰਭ ਵਿਚ ਹੈ। ਕਲਗੀਧਰ ਜੀ ਦੇ ਦਰਸ਼ਨ ਓਹਲੇ ਹੋਣ ਪਰ ਬੀਬੀ ਤਿਲੋਕ ਬਾਈ ਨੂੰ ਇਕ ਬ੍ਰਿਧ ਪੁਰਖ ਦ੍ਵਾਰਾ ਆਕਾਸ਼ਵਾਣੀ ਹੋਈ..... -ਸੰਪਾਦਕ

ਗੀਤ ੪੧-

# ਹੁਣ ਮਿਲ ਪਉ ਸਤਿਗੁਰ ਪਜਾਰਿਆ ! *

ਹੁਣ ਮਿਲ ਪਉ ਸਤਿਗੁਰ ਪਜਾਰਿਆ ॥੧॥
ਕਰ ਮਿਹਰ ਤੇ ਦਿਹ ਦੀਦਾਰਿਆ।

ਮੈਂ ਬੰਦੀ ਦਰ ਦੀਦਾਰ ਦੀ,
ਵਿਚ ਸੱਧਰ ਖਲੀ ਪੁਕਾਰਦੀ,
ਕਰ ਮਿਹਰ ਤੇ ਦਿਹ ਦੀਦਾਰਿਆ।
ਹੁਣ ਮਿਲ ਪਉ ਸਤਿਗੁਰ ਪਜਾਰਿਆ ॥੨॥

ਗ਼ੁਣ ਪੱਲੇ ਰਾਸ ਨ ਹੈ ਕੁਈ,
ਪਰ ਕਰਦੀ ਫਿਰਦੀ ਤੂੰ ਤੁਹੀਂ,
ਤੇ ਤਰਸਨ ਨੈਣ ਦੀਦਾਰਿਆ,
ਹੁਣ ਮਿਲ ਪਉ ਸਤਿਗੁਰ ਪਜਾਰਿਆ ॥੩॥

ਹੇ ਕਲਗੀ ਵਾਲੇ ਮਾਲਕਾ!
ਹੇ ਰਬ ਸਾਈਂ ਦੇ ਬਾਲਕਾ।
ਜਿਨ ਜਗ ਨੂੰ ਆਪੇ ਤਾਰਿਆ,
ਹੁਣ ਮਿਲ ਪਉ ਸਤਿਗੁਰ ਪਜਾਰਿਆ ॥੪॥

ਤੂੰ ਇਕੋ ਹੀ ਸਮਰੱਥ ਹੈਂ,
ਮੈਂ ਤਾਰਨ ਜਿਸ ਦੇ ਹੱਥ ਹੈ,
ਨਹੀਂ ਦੂਜਾ ਨੈਣ ਨਿਹਾਰਿਆ,
ਹੁਣ ਮਿਲ ਪਉ ਸਤਿਗੁਰ ਪਜਾਰਿਆ ॥੫॥

* ਇਹ ਕਵਿਤਾ ਵੀ ੧੯੦੯ ਈ: ਦੀ ਰਚਨਾ ਹੈ। ਇਸ ਵਿਚ ਬੀਬੀ ਤਿਲੋਕ ਬਾਈ ਜੀ ਦੀ ਸ੍ਰੀ ਕਲਗੀਧਰ ਜੀ ਦੇ ਚਰਨਾਂ ਵਿਚ ਅਰਦਾਸ ਹੈ। -ਸੰਪਾਦਕ

ਤੈਂ ਜਿਹਾ ਨ ਕੁਈ ਦਾਤਾਰ ਹੈ,
ਨਾ ਏਡਾ ਹੋਰ ਉਦਾਰ ਹੈ,
ਦੇਹ ਆਪਾ ਜਿਨ੍ਹੇ ਸੰਵਾਰਿਆ।
ਹੁਣ ਮਿਲ ਪਉ ਸਤਿਗੁਰ ਪਜਾਰਿਆ॥੬॥

ਰਖ ਸਰਣ ਪਈ ਨੂੰ ਆਣਕੇ;
ਇਕ ਅਪਨਾ ਬਿਰਦ ਪਛਾਣਕੇ।
ਨਿਜ ਬਿਰਦ ਪੁਗਾਵਨ ਹਾਰਿਆ,
ਹੁਣ ਮਿਲ ਪਉ ਸਤਿਗੁਰ ਪਜਾਰਿਆ॥੭॥

{ਕ: ਧ: ਚ:-੧, ਅਧਿ:-੩੬}



ਗੀਤ ੪੨-

# ਤਿਲੋਕ ਬਾਈ ਕੈਦ ਹੋਣ ਪਰ ਭੀ ਚੜ੍ਹਦੀ ਕਲਾ ਵਿਚ।*

ਸ੍ਰੀ ਕਲਗੀਧਰ ਮਨ ਮੋਹਿ ਗਏ, ਮੋਹਿ ਗਏ; ਦੁਖਿ ਖੋਹਿ ਗਏ।
ਧਰਤੀ ਭਾਰ ਉਤਾਰਨ ਕਾਰਨ ਪਟਨੇ ਪਰਗਟ ਹੋਇ ਗਏ।

ਜੋ ਦਰਸਤ ਗੁਰ ਰੂਪ ਅਨੂਪਮ, ਚਿਤਵਨ ਪਾਲ ਪਰੋਇ ਗਏ।
ਬਾਲ ਚਰਿੱਤ੍ਰ ਬਚਿੱਤ੍ਰ ਸੁਖਦ ਅਤਿ, ਬੈਠਤ ਕਬਹੂੰ ਖਲੋਇ ਗਏ।

ਇਤ ਉਤ ਤੇ ਮੁਸਕਾਵਤ ਆਵਤ, ਦਰਸਤ ਪਾਪ ਪਲੋਇ ਗਏ।
ਬਡ ਬਡਭਾਗ ਉਨ ਸੰਗ ਸਖਨ ਕੇ, ਸੰਗੀ ਜਿਨ ਪ੍ਰਭੁ ਹੋਇ ਗਏ।

ਸਦ ਬਲਿਹਾਰ ਜਾਉਂ ਤਿਸ ਥਲ ਕੇ, ਰਖ ਜਹਿ ਚਰਨ ਖਲੋਇ ਗਏ।
ਕਰ ਪ੍ਰਭੁ ਧੂਰ ਮੋਹਿ ਤਿਸ ਥਲ ਕੀ, ਬਿਛੁਰਤ ਬਹੁਤ ਜੁਗ ਹੋਇ ਗਏ॥

{ਕ: ਧ: ਚ:-੧, ਅਧਿ:-੩੮}



* ਇਹ ਕਵਿਤਾ ਸੰ: ਗੁ: ਨਾ: ਸਾ:-੪੩੮ (੧੯੦੭ ਈ:) ਦੀ ਰਚਨਾ ਹੈ। (ਗੀਤ ਨੰ: ੩੮ ਦਾ ਫੁਟ ਨੋਟ ਦੇਖੋ)। ਬੀਬੀ ਤਿਲੋਕ ਬਾਈ ਨਵਾਬ ਦੀ ਕੈਦ ਵਿਚ ਹੈ। ਅਪਣੀ ਹਮਦਰਦ ਭੈਣ ਮਹਿਤਾਬ ਨੂੰ ਤਸਲੀ ਦੇਂਦੀ ਹੈ ਕਿ: 'ਅੱਛਾ ਭੈਣ ਜੀ! ਤੁਸੀਂ ਮੇਰੇ ਲਈ ਉਦਾਸ ਨਾ ਹੋਵੋ ਮੈਂ ਕੈਦ ਹਾਂ, ਪਰ ਜਾਂ ਸਧਰਮ ਛੁਟਾਂਗੀ ਜਾਂ ਸਧਰਮ ਉੱਡ ਜਾਵਾਂਗੀ, ਤੌਖਲਾ ਨਾ ਕਰੋ ਤੇ ਕੂਕ ਉਠੀ........... -ਸੰਪਾਦਕ

ਗੀਤ ੪੩-

## ਬੀਬੀ ਗੁਰ ਕ੍ਰਿਪਾਲ ਕੌਰ ਜੀ ਦੇ ਭਾਵ।[੧]

ਬੱਧੀ ਪ੍ਰੇਮ ਦੀ ਡੋਰ ਦੀ ਆਪ ਨਦੀਏ!
ਟੁਰੀ ਜਾਂਵਦੀਏਂ ਕਿਸ ਦੇ ਵੱਲ ਧਾਈ ?

ਛੱਡ ਪਰਬਤਾਂ ਉੱਚਿਆਂ, ਹੋਇ ਨੀਵੀਂ,
ਨੀਵੀਂ ਹੋਰ ਥੀਂ ਹੋਰ ਤੂੰ ਚਾਲ ਪਾਈ!

ਪ੍ਰੀਤਮ ਮਿਲਦਾ ਹੈ ਦੱਸ ਤੂੰ ਨਿਉਂਦਿਆਂ ਨੂੰ,
ਤਾਂਹੀਓਂ ਨੀਉਣ ਦੀ ਬਾਣ ਹੈ ਤੁੱਧ ਆਈ ?

ਮੈਨੂੰ ਦੇਹ ਰਸਤਾ ਏਸ ਮੱਤ ਵਾਲਾ,
ਨਿਵਾਂ ਹੋਰ ਤੇ ਮਿਲਾਂ ਉਸ ਗੁਰੂ ਤਾਂਈਂ।

ਆਪ ਝਾਗ ਕੇ ਮੁਸ਼ਕਲਾਂ ਜਾਇ ਰਹੀਏਂ,
ਰਸਤੇ ਹੋਰਨਾਂ ਦੇ ਮੁਸ਼ਕਲ ਪਾਇ ਨਾਹੀਂ।

ਦੁੱਖ ਭੋਗਕੇ ਦੁੱਖ ਦੀ ਕਦਰ ਤੈਨੂੰ,
ਦੁਖਿਆਂ ਤਈਂ ਤੂੰ ਹੋਰ ਦੁਖਾਇ ਨਾਹੀਂ।

ਦਰਦ ਝੱਲ ਕੇ ਸਿੱਖੀਏ ਦਰਦ ਵੰਡਣ
ਪੀੜ ਭੋਗ ਕੇ ਪੀੜ ਲਗਾਇ ਨਾਹੀਂ।

ਰਸਤਾ ਦੇਹ ਨਿਮਾਣੀ ਨੂੰ, ਖੜੀ ਠੁਰਕੇ[੨],
ਲੈ ਚਲ ਪਾਰ ਤੇ ਕਿਤੇ ਅਟਕਾਇ ਨਹੀਂ।

---

੧. ਇਹ ਰਚਨਾ ਸੰ: ਗੁ: ਨਾ: ਸਾ:-੪੩੯ (੧੯੦੮ ਈ:) ਦੀ ਹੈ। ਇਹ ਬੀਬੀ ਗੁਰ ਕ੍ਰਿਪਾਲ ਕੌਰ ਜੀ ਗੁਰੂ ਦਰ ਪਹੁੰਚਣ ਵਾਸਤੇ ਘਰੋਂ ਇਕੱਲੀ ਟੁਰ ਪਈ। ਰਸਤੇ ਵਿਚ ਨਦੀ ਪਾਰ ਕਰਨ ਵੇਲੇ ਦੀ ਅਰਜ਼ੋਈ ਹੈ। ਇਸ ਬੀਬੀ ਦੇ ਮਾਪੇ ਚਲਾਣਾ ਕਰ ਗਏ ਸਨ ਤੇ ਰਿਸ਼ਤੇਦਾਰਾਂ ਨੇ ਗੁਰੂ-ਨਿੰਦਕਾਂ ਦੇ ਘਰ ਵਿਆਹ ਦਿਤੀ ਸੀ। ਪੂਰੀ ਜਾਣਕਾਰੀ ਵਾਸਤੇ ਪੜ੍ਹੋ ਕ: ਧ: ਚ:-੧ ਦਾ ਅਧਿਆਇ-੪੦। -ਸੰਪਾਦਕ

੨. ਠੰਡ ਨਾਲ ਕੰਬ ਰਹੀ ਹਾਂ।

{ਫੇਰ ਚੁਪ ਹੋ ਗਈ। ਛਾਲ ਮਾਰਨ ਲਗੀ ਹੀ ਸੀ ਕਿ ਫੇਰ
ਠਿਟਕੀ ਤੇ ਫੇਰ ਕੁਛ ਇਸ ਤਰ੍ਹਾਂ ਦੇ ਭਾਵ ਵਿਚ ਆ ਗਈ:-}

ਸਤਿਗੁਰ ਹੈ ਬਖਸ਼ਿੰਦ; ਪਾਪੀਆਂ ਪਜਾਰ ਕਰਾਵੇ।
ਦੁਖੀਏ ਦਰਦ ਰਵਾਣ, ਚੁੱਕ ਕੇ ਗੋਦੀ ਪਾਵੇ।

ਦੁਖੀ ਆਸਰਾ ਪਾਇ ਧਾਂਵਦੇ ਸਤਿਗੁਰ ਵੱਲੇ,
ਦੇਵੇ ਕਿਵੇਂ ਮਿਟਾਇ ਕਰਮ ਜੋ ਹੋਣ ਕੁਵੱਲੇ।

ਸਤਿਗੁਰ ਸੱਚਾ ਸ਼ਾਹ ਜਗਤ ਹੱਟੀ ਵਿਚ ਬਹਿੰਦਾ।
ਕਰਦਾ ਪਿਆਰ ਅਪਾਰ 'ਦੇਣ' ਵਿਚ ਰੁੱਝਾ ਰਹਿੰਦਾ।

'ਲੈਣੋਂ' ਹੈ ਸੰਕੋਚ 'ਦੇਣ' ਵਿਚ ਝੋਲੀਆਂ ਭਰਦਾ।
ਉਲਟਾ ਖੇਲ ਪਿਰੰਮ ਨਿਰਾ ਸਤਿਗੁਰ ਤੋਂ ਸਰਦਾ।

ਓਸੇ ਦੀ ਧਰ ਆਸ, ਠਿੱਲ੍ਹ ਪਉ ਜਿੰਦ ਨਿਮਾਣੀ।
ਜਿਸ ਦੀ ਧਾਰੀ ਆਸ ਓਸ ਨੂੰ ਅੰਗ ਸੰਗ ਜਾਣੀ॥

{ਕ: ਧ: ਚ:-੧, ਅਧਿ:-੪੦}



ਗੀਤ ੪੪-

# ਮਾਂ ਦੀ ਲੋਰੀ। *

ਸੌਂ ਜਾ ਨੀ ਸੌਂ ਜਾ ਮੇਰੀ ਗੁਰੂ ਦੀ ਸੁਆਰੀਏ,
ਸੁੱਤੀ ਦੀ ਨੀਂਦ ਮਿੱਠੀ ਗੁਰੂ ਦੀ ਸੁਆਰੀਏ!
ਸੁੱਤੀ ਨੂੰ ਕਲਗੀ ਦਿੱਸੇ ਪਜਾਰ ਨੂੰ ਲਿਸ਼ਕਾਰਦੀ,
ਸੁੱਤੀ ਨੂੰ ਝਲਕ ਆਵੇ ਪਜਾਰਦੀ ਤੇ ਪਯਾਰਦੀ।
ਸੌਂ ਜਾ ਮੇਰੇ ਬਾਲ, ਸੌਂ ਜਾ ਮੇਰੇ ਲਾਲ॥
ਊਲਲ, ਊਲਲ, ਊਲਲ ਲੋ

{ਕ: ਧ: ਚ:-੧, ਅਧਿ:-੪੦}



* ਇਹ ਵੀ ੧੯੦੮ ਦੀ ਰਚਨਾ ਹੈ। ਦੇਖੋ ਪਿਛਲੀ ਕਵਿਤਾ ਦਾ ਫੁਟ ਨੋਟ। ਬੀਬੀ ਗੁਰਕ੍ਰਿਪਾਲ ਕੌਰ ਜੀ ਥੱਕ ਕੇ ਚੂਰ ਹੋ ਗਏ ਸਨ ਤੇ ਆਪਣੀ ਮਾਂ ਦੀ ਲੋਰੀ ਯਾਦ ਆਉਂਦੀ ਹੈ। -ਸੰਪਾਦਕ

ਗੀਤ ੪੫-

# ਮਾਂ ਦੀ ਫਟਕਾਰ।[੧]

ਇਸ ਨਾਲੋਂ ਮਰ ਜਾਹੁ ਬੱਚੀਏ! ਕੰਡ ਨ ਦੇਵੀਂ;
ਵੇਖ ਕਾਂਗ ਨੂੰ; ਨਾਉ ਸਿਦਕ ਦੀ ਮੋੜ ਨ ਖੇਵੀਂ!

ਅੱਗੇ ਅੱਗੇ ਜਾਹੁ ਗੁਰੂ ਦੇ ਚਰਨ ਸਮਾਵੀਂ!
ਪਿਛਲ ਵੱਲੀਂ ਤੱਕ ਨਜ਼ਰ ਨਾ ਪੁੱਠੀ ਪਾਵੀਂ।

ਧਰਤੀ! ਛੇਤੀ ਪਾਟ ਨਿਗਲ ਜਾ ਬਚੜੀ ਮੇਰੀ,
ਅਪਣੀ ਮੇਟੀ ਆਪ ਪੱਤ, ਇਸ ਮੇਟੀ ਮੇਰੀ।

ਮੇਰੀ ਜਾਈ ਪਿੱਠ ਗੁਰੂ ਨੂੰ ਦੇਵਣ ਲੱਗੀ,
ਕੀ ਪੁੱਠੀ ਹੈ ਵਾਉ, ਸਿੱਖ ਦੀ ਧੀ ਨੂੰ ਵੱਗੀ।

ਧਿਰਕਾਰੂ ਸੰਸਾਰ, ਮਾਪਿਆਂ ਰਹੂ ਉਲਾਂਭਾ,
ਸਿਖਾਂ ਨੂੰ ਹੁਣ ਰੋਹ ਚੜ੍ਹੇਗਾ ਅਤਿ ਜਲਕਾਂਬਾ!

ਮਰ ਜਾਏ ਇਹ ਧੀ ਕਦਮ ਪੁੱਟਣ ਤੋਂ ਪਹਿਲੇ,
ਨਿੱਘਰ ਓਥੇ ਜਾਇ ਖੜੀ ਹੈ ਜਿੱਥੇ, ਵਹਿਲੇ॥[੨]

{ਕ: ਧ: ਚ:-੧, ਅਧਿ:-੪੦}



੧. ਇਹ ਰਚਨਾ ਵੀ ੧੯੦੮ ਦੀ ਹੈ। ਬੀਬੀ ਗੁਰਕ੍ਰਿਪਾਲ ਕੌਰ ਸਿਖ ਦੀ ਧੀ ਸੀ ਪਰ ਵਿਆਹੀ ਗਈ ਗੁਰੂ ਦੋਖੀਆਂ ਦੇ ਘਰ। ਘਰੋਂ ਨਸ ਕੇ ਗੁਰੂ ਪਾਸ ਜਾ ਰਹੀ ਹੈ, ਰਸਤੇ ਵਿਚ ਨਦੀ ਹੈ ਜੋ ਪਾਰ ਕਰ ਚੁਕੀ ਹੈ ਪਰ ਫੇਰ ਦੁਚਿਤਾਈ ਵਿਚ ਪੈ ਗਈ ਹੈ: "ਅੱਜ ਬੇਮੁਖ ਹੋਵਾਂ? ਅੱਜ ਤਾਂ ਹਜ਼ਾਰਾਂ ਬੇਮੁਖਾਂ ਨੇ ਸਨਮੁਖ ਹੋਣਾ ਹੈ, ਅਜ ਕੰਡ ਫੇਰਾਂ?" ਫਿਰ ਆਪ ਹੀ ਅਨੁਭਵ ਕਰਦੀ ਹੈ ਕਿ ਜਿਵੇਂ ਮਾਂ ਫਿਟਕਾਰ ਰਹੀ ਹੈ ਕਿ ਗੁਰੂ ਵਲੋਂ ਮੁਖ ਮੋੜਨ ਲੱਗੀ ਹੈਂ। ਮਾਂ ਕਹਿੰਦੀ ਹੈ....... -ਸੰਪਾਦਕ

੨. ਵਹਿਲ=ਛੇਤੀ।

ਗੀਤ ੪੬-

# ਨਿਓਟਿਆਂ ਦੀ ਓਟ। *

ਛਾਈ ਘਟਾ ਹੈ ਕਾਲੀ; ਪੁਰਿਓਂ ਹੈ ਪੌਣ ਆਈ,
ਠੁਰਕਾ ਸਰੀਰ ਲਗਦਾ, ਸਰਦੀ ਹੈ ਕਰਦੀ ਧਾਈ।
ਡੂੰਘਾ ਹੁਨੇਰੜਾ ਹੈ, ਸਾਰੇ ਪਸਰਦਾ ਜਾਂਦਾ,
ਸੰਧਜਾ ਪਈ ਹੈ ਹਾਏ, ਜਿੰਦਗੀ ਹੈ ਸਹਿਮ ਖਾਈ।
ਹਾਏ! ਇਕੱਲੜੇ ਹਾਂ, ਦਰਦੀ ਨ ਕੋਈ ਦਿਸਦਾ,
ਕੋਈ ਨ ਆਸਰਾ ਹੈ, ਦਿਸਦੀ ਨ ਓਟ ਕਾਈ।
ਕਣੀਆਂ ਦੀ ਹਾਇ ਕਿਣ ਮਿਣ,
ਪੱਤਿਆਂ ਦੀ ਹਾਇ ਮਿਣ ਮਿਣ,
ਵਾਉ ਦੀ ਹਾਏ ਸਾਂ ਸਾਂ, ਅੱਗੇ ਨਦੀ ਹੈ ਆਈ।
ਠਾਠਾਂ ਹੈ ਨੀਰ ਮਾਰੇ, ਦੇਂਦਾ ਪਿਆ ਡਰਾਵੇ,
ਤੁਲਹਾ ਨ ਕੋਈ ਬੇੜੀ, ਆ ਕੇ ਜੁ ਪਾਰ ਲਾਈ।
ਕੋਈ ਮਲਾਹ ਮੁਹਾਣਾ ਦਿਸਦਾ ਨਹੀਂ ਹੈ ਹਾਏ!
ਸਾਨੂੰ ਜੁ ਆਪ ਆ ਕੇ ਪਰਲੇ ਸਿਰੇ ਲਿਜਾਈ।
ਹਾਏ! ਗੁਰੂ ਗੁਸਾਈਂ! ਲਾਗੂ ਨ ਤੈਂ ਬਿਨਾ ਕੋ,
ਤੂੰਹੋਂ ਹੀ ਹਾਇ ਆ ਕੇ, ਦੁਖੀਆਂ ਨੂੰ ਪਾਰ ਲਾਈਂ।

---

* ਇਹ ਰਚਨਾ ਸੰ: ਗੁ: ਨਾ: ਸਾ:-੪੪੧ (੧੯੧੦ ਈ:) ਦੀ ਹੈ। ਇਕ ਜਲੰਧਰ ਦਾ ਲੱਖਪਤੀ ਸੇਠ ਸੀ ਜੋ ਗੁਰੂ ਵਲੋਂ ਬੇਮੁਖ ਸੀ, ਪਰ ਉਸਦਾ ਛੋਟਾ ਪੁੱਤਰ ਸਿੱਖ ਹੋ ਗਿਆ। ਨਾਮ ਦਿਲਬਾਗ ਸਿੰਘ ਪਿਆ। ਇਹ ਸੇਠ ਦੀਵਾਲੀਆ ਹੋ ਗਿਆ, ਅੱਖਾਂ ਦੀ ਰੋਸ਼ਨੀ ਚਲੀ ਗਈ। ਦਿਲਬਾਗ ਸਿੰਘ ਸ਼ਹੀਦ ਹੋ ਚੁੱਕਾ ਹੈ। ਬੁੱਢਾ ਸੇਠ, ਹੁਣ ਦਿਲਬਾਗ ਸਿੰਘ ਦੀ ੧੦-੧੨ ਸਾਲ ਦੀ ਲੜਕੀ ਨੂੰ ਨਾਲ਼ ਲੈ ਕੇ ਗੁਰੂ ਜੀ ਪਾਸ ਭੁਲ ਬਖਸ਼ਾਵਨ ਜਾ ਰਿਹਾ ਹੈ। ਰਸਤਾ ਬੜਾ ਔਖਾ ਤੇ ਮੁਸੀਬਤਾਂ ਭਰਿਆ ਹੈ। ਇਹ ਰਸਤੇ ਦਾ ਇਕ ਦ੍ਰਿਸ਼ ਹੈ। ਦੇਖੋ ਕ: ਧ: ਚ:-੧, ਅਧਿ-੪੧। -ਸੰਪਾਦਕ

ਖਾਲੀ ਗਿਆ ਨ ਕੋਈ ਤੇਰੇ ਦਰੋਂ ਸੁਆਲੀ,
ਦੁਖੀਆਂ ਪੁਕਾਰ ਉਤੇ ਤੂੰਹੇਂ ਹੀ ਪੁਕਰਿਆਈ।

ਪਾਪੀ ਬੜੇ ਜੁ ਭਾਰੇ ਭੁਲਦੇ ਜੁਗਾਂ ਜੋ ਆਏ,
ਸਾਡੀ ਬੀ ਕਰ ਤੂੰ ਰਖਜਾ, ਸਾਡਾ ਬੀ ਹੋ ਸਹਾਈ।

ਭੇਜੋ ਪ੍ਰਭੂ ਜੀ ਚਾਨਣ, ਪਾੜੋ ਘਟਾ ਹਨੇਰੀ,
ਬਿਜਲੀ ਪ੍ਰਕਾਸ਼ ਪਾਵੇ ਰਸਤਾ ਦਿਓ ਦਿਖਾਈ।

ਟੁਟੇ ਜੁ ਹਰ ਤਰਫ਼ ਤੋਂ, ਚਰਨਾਂ ਦੇ ਨਾਲ ਗੰਢੋ
ਅਪਣੇ ਬਿਰਦ ਦੀ ਖ਼ਾਤਰ ਲੇਵੋ ਉਬਾਰ ਸਾਂਈਂ!

ਜਿੰਦਗੀ ਸੁੰਘੜਦੀ ਜਾਂਦੀ ਦਿਲ ਹੈ ਉਡਾਰੀਆਂ ਤੇ,
ਰੱਖੋ ਹੁਣ ਆਪ ਆ ਕੇ, ਰੱਖੋ ਗੁਰੂ ਗੁਸਾਈਂ।

ਪਜਾਰੇ ਹੇ ਪਜਾਰ ਵਾਲੇ! ਗੁੱਸੇ ਨ ਹੋਣ ਵਾਲੇ,
ਦੁਖੀਆਂ ਤੇ ਤਰਸ ਵਾਲੇ ਦੀਨਾਂ ਨੂੰ ਆ ਬਚਾਈਂ॥

{ਕ: ਧ: ਚ:-੧, ਅਧਿ:-੪੧}



ਗੀਤ ੪੭-

## ਬੀਬੀ ਸੁਘੜ ਬਾਈ ਦੀ ਅਰਦਾਸ। *

ਤੂੰ ਸਦਾ ਛਿਪੇ, ਹਾਂ ਹੇ ਤੂੰ ਆਪ ਛਪਨੇ ਹਾਰ!
ਛਪਿਆ ਰਹੁ, ਛਪਿਆ ਰਹੁ, ਜੀ ਸਦਕੇ
ਛਪਿਆ ਰਹੁ।

ਪਰ ਤੂੰ ਆਪਨੇ ਪਜਾਰੇ ਨੂੰ ਕਹੁ ਤੂੰ ਨਾ ਛਪਿਆ ਰਹੁ
ਹਾਂ ਤੂੰ ਨਾ ਛਪਿਆ ਰਹੁ।

ਤੇਰੇ ਛਪਿਆਂ ਜਗ ਰੁਸ਼ਨਾਈ ਗੁੰਮਦੀ ਏ,
ਦੁਨੀ ਹਨੇਰੇ ਘੁੰਮਦੀ ਏ।
ਹੇ ਤੂੰ ਆਪ ਛਪਨੇ ਹਾਰ!

{ਕ: ਧ: ਚ:-੧, ਅਧਿ:-੪੪}



* ਇਹ ਛੰਦ ਮੁਕਤ ਗੀਤ ੭ ਮਾਘ, ਸੰ: ਗੁ: ਨਾ: ਸਾ:-੪੬੮ (੧੯ ਜਨਵਰੀ, ੧੯੩੭) ਦੀ ਰਚਨਾ ਹੈ। ਇਹ ਬੀਬੀ ਸਚੀ ਜਗਿਆਸੂ ਹੈ, ਬੜੇ ਬੜੇ ਸਾਧ ਫ਼ਕੀਰਾਂ ਨੂੰ ਮਿਲੀ ਪਰ ਸਭ ਮਾਯਾ ਹੀ ਡਿਠੀ। ਤੰਗ ਆਕੇ ਇਹ ਆਪ ਗੁਰੂ ਬਨਣ ਦਾ ਨਾਟਕ ਕਰਨ ਲਗ ਪਈ ਪਰ ਅੰਦਰੋਂ ਸਾਵਧਾਨ ਸੀ ਕਿ ਮੈਂ ਇਹ ਨਾਟਕ ਕਰਦੀ ਕਰਦੀ ਇਸੇ ਵਿਚ ਹੀ ਫਸ ਨਾ ਜਾਵਾਂ। ਹੁਣ ਤਰਲੇ ਲੈ ਰਹੀ ਹੈ। 'ਹਾਂ ਮੇਰੇ ਮਨ! ਮੇਰੀ ਉਚੀ ਅਭਿਲਾਖ ਜੇ ਪੂਰੀ ਨਹੀਂ ਹੋਣੀ ਤਾਂ ਮੇਰੀ ਸਿਕ ਜੀਉਂਦੀ ਰਹੇ, ਮੇਰੀ ਸੱਧਰ ਨਾ ਮਿਟੇ, ਮੇਰੀ ਪਿਆਸ ਮਰ ਨਾ ਜਾਏ! ਹਾਂ, ਹਾਂ, ਹੇ, ਹੇ, ਹੇ........... -ਸੰਪਾਦਕ

ਗੀਤ ੪੮-

# ਕਲਗੀਧਰ ਜੀ ਦਾ ਬੁਲਾਵਾ ਆਣ ’ਤੇ ਸੁਘੜੋ ਬਾਈ ਆਪਨੀਆਂ ਸਹੇਲੀਆ ਨੂੰ। *

ਵਤਨ ਦੁਰਾਡਾ, ਮੰਜ਼ਲ ਦੁਰਾਡੀ ਹੋ ਪਈ ਸਾਡੀ ਤਜਾਰੀ,
ਵਤ ਨਹੀਂ ਆਉਣਾ ਵਤਨ ਤੁਸਾਡੇ ਵਤ ਨਹੀਂ ਪਾਣੀ ਫੇਰੀ।

ਅੰਗਨ ਹੋ ਪਰਦੇਸ ਗਏ ਹੁਣ ਵਿਹੜੇ ਵਤਨ ਬਿਗਾਨੇ।
ਤੁਰ ਵੰਞਣਾ ਹੁਣ ਤੁਰ ਵੰਞਣਾ ਹੁਣ ਤੁਰ ਵੰਞਣ ਦੇ ਤ੍ਰਾਨੇ।

ਅਪਣੇ ਵਤਨ ਚਲੇ ਨੀ ਸਹੀਓ ਦਿਓ ਮੁਮਾਰਕ ਸਾਨੂੰ,
ਨਾਲ ਅਸੀਸਾਂ ਤੋਰੋ ਸਾਨੂੰ ਭਾਗ ਲਾਏ ਰੱਬ ਤੁਹਾਨੂੰ।

ਹੁਣ ਨਾ ਹੋੜੋ, ਨਾ ਹੋੜੋ ਨੀ, ਜਾਣ ਦਿਓ ਹੁਣ ਸਹੀਓ!
ਕੱਲ ਤੁਸੀਂ ਵਿਚ ਬੈਠ ਤ੍ਰਿੰਞਣਾਂ ਕਥਾ ਅਸਾਡੀ ਕਹੀਓ।

ਕਾਂਗ ਚੜ੍ਹੀ ਨਹੀਂ ਨੈਂ ਰੁਕਦੀ, ਹੈ ਸ਼ਹੁ ਸਾਗਰ ਨੂੰ ਜਾਂਦੀ,
ਸੂਲੀ ਚੜ੍ਹਨੋਂ ਰੁਕਣ ਨ ਆਸ਼ਕ ਪੈਂਡਯੋਂ ਰੁਕੇ ਨ ਪਾਂਧੀ॥

{ਕ: ਧ: ਚ:-੧, ਅਧਿ:-੪੪}



* ਇਹ ਗੀਤ ਵੀ ੧੯੩੭ ਦੀ ਰਚਨਾ ਹੈ। ਦੇਖੋ ਪਿਛਲੀ ਕਵਿਤਾ ਦਾ ਫੁਟ ਨੋਟ।

ਗੀਤ ੪੯-

# ਕਲਗੀਧਰ ਜੀ ਦਾ ਮਿਲਾਪ ਹੋਣ ਤੇ ਸੁਘੜੋ ਬਾਈ ਦੀ ਹਾਲਤ। *

ਮੈਂ ਹੁਣ ਨਹੀਂ ਇਕੱਲੀ ਮਾਂ
ਮੈਂ ਵਿਚ ਵਸ ਪਿਆ 'ਮੈਂ' ਦਾ ਮਾਲਕ,
ਮੈਂ ਹੁਣ ਨਹੀਂ ਇਕੱਲੀ ਮਾਂ!
'ਤੂੰ' ਆ ਵੱਸੀ ਮੇਰੀ 'ਮੈਂ' ਵਿਚ
'ਮੈਂ' 'ਤੂੰ' ਓਸੇ ਮੱਲੀ, ਮਾਂ!
ਇਹ ਕੀ ਪਈ ਠਗਊਰੀ ਕੋਈ?
ਕੇ ਮੈਂ ਹੋਈ ਝੱਲੀ ? ਮਾਂ!
ਝਿੜਕ ਨ ਮੈਨੂੰ ਛਾਤੀ ਲਾ ਲੈ,
ਭਾਵੇਂ ਅੱਲ ਵਿਲੱਲੀ ਮਾਂ! ॥

{ਕ: ਧ: ਚ:-੧, ਅਧਿ:-੪੪}



* ਇਹ ਗੀਤ ਵੀ ੧੯੩੭ ਦੀ ਰਚਨਾ ਹੈ। ਦੇਖੋ ਗੀਤ ਨੰ: ੪੭ ਦਾ ਫੁਟ ਨੋਟ।

ਗੀਤ ੫੦-

## ਜਿੰਦੜੀ ਗੋਤੇ ਖਾਵੇ।[੧]

ਪਾਰ ਖੜਾ ਮਿੱਤ੍ਰ ਮਾਹੀ ਮੈਂਡਾ
ਮੈਂਡੀ ਜਿੰਦੜੀ ਗੋਤੇ ਖਾਵੇ॥

{ਕ: ਧ: ਚ:-੧, ਅਧਿ:-੫੪}



ਗੀਤ ੫੧-

## ਸਾਕੀ ਬਣੇ ਛਬੀਲੇ।[੨]

ਰਾਤ ਕਿਹਾ ਵਿਚ ਖਿੜੀ ਚਾਂਦਨੀ, ਗੁਰਮੁਖ ਰੰਗ ਰੰਗੀਲੇ:-
ਦੇਖ ਅਰਸ਼ ਵਿਚ ਰਾਜ ਰਹੇ ਓ, ਛੈਲ ਮਲੂਕ ਹਠੀਲੇ।
ਇਕ ਹੱਥ ਤੇਗ ਦੁਈ ਵਿਚ ਪਜਾਲਾ ਪਿਰਮ ਰਸਾਂ ਦਾ ਭਰਿਆ,
ਸੁਹਣਿਆ ਦੇ ਸੁਲਤਾਨ ਬਖਸ਼ ਰਹੇ, ਸਾਕੀ ਬਣੇ ਛਬੀਲੇ॥

{ਕ: ਧ: ਚ:-੧, ਅਧਿ:-੫੪}



---

੧. ਇਹ ਰਚਨਾ ਸੰ: ਗੁ: ਨਾ: ਸਾ:-੪੬੦ (੧੧ ਜਨਵਰੀ ੧੯੨੯) ਦੀ ਹੈ। ਬਿਸਾਲੀ ਦੇ ਰਾਜ ਵਿਚ ਆਸਾ ਦੀ ਵਾਰ ਰੋਜ਼ ਲਗਦੀ ਹੈ। ਜਵਾਨ ਸਾਰੇ ਨਦੀ ਪਾਰ ਕਰਕੇ ਗੁਰੂ ਜੀ ਦੇ ਯੁਧਾਂ ਦੇ ਕਾਰਜਾਂ ਵਿਚ ਹਥ ਵਟਾ ਰਹੇ ਹਨ ਪਰ ਬੁੱਢੇ, ਬੱਚੇ ਤੇ ਤ੍ਰੀਮਤਾਂ ਉਰਾਰ ਹੀ ਦਰਸ਼ਨਾਂ ਨੂੰ ਤਰਸ ਰਹੀਆਂ ਹਨ। ਇਸ ਦੋ ਸਤਰਾਂ ਦੇ ਗੀਤ ਵਿਚ ਉਹਨਾਂ ਦੇ ਦਿਲੀ ਭਾਵ ਹਨ।

੨. ਇਹ ਰਚਨਾ ਵੀ ੧੧ ਜਨਵਰੀ, ੧੯੨੯ ਦੀ ਹੈ। ਸ੍ਰੀ ਕਲਗੀਧਰ ਜੀ ਬਿਸਾਲੀ ਰਾਜ ਤੋਂ ਬਿਭੌਰ ਰਾਜ ਵਿਚ ਚਲੇ ਗਏ ਹਨ ਤੇ ਫੌਜਾਂ ਨੂੰ ਉਥੇ ਹੀ ਬੁਲਵਾ ਲਿਆ ਹੈ। ਉਸ ਵੇਲੇ ਦੇ ਮਾਈ ਸੱਤ ਤਿਲੀ (ਬਿਸਾਲੀ ਦੇ ਪ੍ਰਧਾਨ ਮੰਤ੍ਰੀ ਦੀ ਵਹੁਟੀ) ਦੇ ਦਿਲੀ ਭਾਵ ਹਨ।

-ਸੰਪਾਦਕ

ਗੀਤ ੫੨-

# ਰਾਜੇ ਸ਼ਿਵਨਾਭ ਦਾ ਤਰਲਾ*।

ਰੂਪ ਨ ਡਿੱਠਾ, ਚਰਨ ਨ ਪਰਸੇ ਜੀਵਾਂ ਨਾਮ ਅਧਾਰੇ।
ਕਦ ਦੇਖਾਂ, ਕਦ ਚਰਨ ਸਮਾਵਾਂ, ਕਦ ਆਵਨ ਗੁਰ ਪਜਾਰੇ?

ਵਿੱਥ ਦੁਰੇਡੀ, ਪੰਧੋਂ ਟੇਢੀ, ਨਦੀ ਸਮੁੰਦਰੋਂ ਪਾਰੇ।
ਕੀ ਕਹਿ ਸੱਦਾਂ, ਕਿਵੇਂ ਬੁਲਾਵਾਂ, ਕੀਕੂੰ ਪਹੁੰਚਾਂ ਦ੍ਵਾਰੇ?

ਦਿਲ ਵਿਚ ਸਿੱਕ ਮਿਲਣ ਦੀ ਭਾਰੀ, ਮਨ ਭਰ ਆਵੇ ਪਜਾਰੇ।
ਆਵੋ ਸਤਿਗੁਰ! ਆਵੋ ਪਜਾਰੇ! ਆਵੋ ਰਾਖਨਹਾਰੇ!

ਚਰਨੀਂ ਲਾਵੋ, ਚਰਨ ਸਮਾਵੋ, ਦੁੱਖ ਮਿਟਾਵੋ ਸਾਰੇ।
ਮਿੱਠਾ ਲੱਗੇ ਨਾਮ ਤੁਸਾਡਾ, ਜਪ ਜਪ ਜਾਂ ਬਲਿਹਾਰੇ।

ਰਸ ਆਵੇ ਵਿਚ ਯਾਦ ਤੁਸਾਡੀ ਸ੍ਵਾਦ ਜੇ ਨਾਮ ਪੁਕਾਰੇ।
ਯਾਦ ਦਿਲੇ ਵਿਚ ਪੁੜਦੀ ਜਾਂਦੀ ਲੂੰ ਲੂੰ ਪਜਾ ਝਰਨਾਰੇ।

ਬਿਨ ਡਿੱਠੇ ਬਿਨ ਬਚਨ ਸੁਣੇ ਦੇ ਬਿਨ ਪਰਸੇ ਚਰਨਾਰੇ।
ਮੈਂ ਘਾਇਲ, ਮੈਂ ਸਦਕੇ ਹੋਇਆ, ਮੈਂ ਹੋਇਆ ਬਲਿਹਾਰੇ।

ਅਪਣੇ ਅਪਣੇ ਲੱਗੋ ਸਤਿਗੁਰ! ਲੱਗੋ ਬਹੁਤ ਪਿਆਰੇ।
ਤਰਸ ਰਿਹਾ ਹਾਂ ਦਰਸ ਖ਼ੈਰ ਨੂੰ ਝੋਲੀ ਨੈਨ ਖਿਲਾਰੇ।

ਬਿਰ੍ਦ ਸੰਭਾਰੋ, ਪਤਿਤ ਉਧਾਰੋ ਆਵੋ ਪ੍ਰਭੂ! ਇਕ ਵਾਰੇ।
ਦੇਖ ਲਵਾਂ ਮੈਂ ਦੈਵੀ ਮੁਖੜਾ ਨੈਣਾਂ ਨਾਲ ਪਿਆਰੇ!

ਮਸਤਕ ਚਰਨ ਕਵਲ ਰਸ ਪਾਵੇ ਮੁਖ ਲਾਵਾਂ ਰੇਣਾਰੇ।
ਚਰਨ ਛੋਹ ਵਿਚ ਮਗਨ ਹੋਇਕੇ ਸਦਾ ਰਹਾਂ ਮਗਨਾਰੇ॥

{ਗੁ: ਨਾ: ਚ:-੨, ਅਧਿ:-੬੬}

* ਇਹ ਗੀਤ ਅਕਤੂਬਰ ੧੯੦੩ ਵਿਚ 'ਸੁਹਾਵਣੇ ਗੀਤ' ਨਾਮ ਦੇ ਟ੍ਰੈਕਟ ਨੰ: ੧੯੯ ਵਿਚ ਛਪਿਆ ਸੀ।

ਗੀਤ ਪੜ-

## ਕਮਾਲ ਦਾ ਹਾਵਾ ਤੇ ਉਡੀਕ। *

"ਹੇ ਰੂਪ ਰੇਖ ਤੋ ਨਜਾਰੇ ਰੱਬ!
ਮੈਂ ਸਾਰੇ ਰੂਪ ਰੇਖ ਤੋਂ ਅੱਖਾਂ ਹੋੜਕੇ ਤੇਰੇ,
ਕੇਵਲ ਤੇਰੇ ਧਿਆਨ ਤੇ ਲਾਈਆਂ,
ਪਰ ਹਾਏ! ਤੇਰੇ ਵਜੂਦ ਨੇ ਝਲਕਾ ਨਾ ਦਿਖਾਯਾ,
ਤੇ ਤੇਰੀਆਂ ਨੁਹਾਰਾਂ ਨਜ਼ਰੀਂ ਨਾਂ ਪਈਆਂ।
ਹੁਣ ਤੂਹੇਂ ਰੂਪ ਰੇਖ ਧਾਰਕੇ ਆ
ਜੋ ਏਹ ਨਿਤਾਣੀਆਂ ਅੱਖਾਂ ਤੈਨੂੰ
-ਕਿਵੇਂ ਸਹੀ-ਤੱਕ ਤਾਂ ਲੈਣ,
ਉਸ ਤੋਂ ਪਹਿਲਾਂ ਕਿ ਇਹ ਮਿਟ ਜਾਣ
ਸਦਾ ਲਈ ਮਿਟ ਜਾਣ, ਤੇਰੇ ਜਲਵੇ
ਇਕ ਵਾਰ ਤਾਂ ਇਨ੍ਹਾਂ ਵਿਚ ਆ ਪੈਣ।
ਮੇਰਾ ਕਾਲਜਾ ਤੜਪ ਤੜਪ ਰਹਿ ਗਿਆ,
ਮੇਰਾ ਦਿਲ ਧੜਕ ਧੜਕ ਰਹਿ ਗਇਆ,
ਮੇਰੀ ਛਾਤੀ ਉਮਗ ਉਮਗ ਰਹਿ ਗਈ,
ਤੇਰੇ, ਪਰ ਤੇਰੇ, ਹੇ ਅਰੂਪ ਅਰੇਖ
ਮੇਰੇ ਰਬ ਜੀ! ਤੇਰੇ ਫੇਰੇ ਨਾਂ ਪਏ।
ਤੇਰੀ ਜੱਫੀ ਦੀ ਠੰਢਕ ਮੇਰੇ ਸੀਨੇ ਨੇ ਨਾ ਪਾਈ।
ਆ ਆ ਕਿ ਮੈਂ ਮੁੰਤਜ਼ਿਰ ਹਾਂ,
ਆ ਆ ਕਿ ਮੌਤ ਮੇਰੀ ਮੁੰਤਜ਼ਿਰ ਹੈ,
ਆ ਆ ਕਿ ਮੇਰੇ ਖੁਰਾ ਖੋਜ ਮਿਟ ਜਾਣ
ਤੋਂ ਪਹਿਲਾਂ ਮੈਂ ਤੇਰਾ; ਹੇ ਬੇ-ਪਤਾ ਹੇ
ਬੇ-ਨਿਸ਼ਾਂ! ਦਰਸ਼ਨ ਪਾ ਲਵਾਂ!"

{ਗੁ: ਨਾ: ਚ:-੨, ਅਧਿ-੭੧}

* ਇਹ ਰਚਨਾ ਸੰ: ਗੁ: ਨਾ: ਸਾ:-੪੪੯ (੧੯੧੮) ਦੀ ਹੈ। ਕਮਾਲ ਮੁਸਲਮਾਨ ਫ਼ਕੀਰ ਨਿਰਗੁਣ ਦਾ ਉਪਾਸਕ ਹੈ, ਸੱਚਾ ਮੁਤਲਾਸ਼ੀ ਹੈ। ਇਸਦਾ ਦੋਸਤ ਪੰਡਿਤ ਬ੍ਰਹਮਦਾਸ ਠਾਕਰ ਦੀ ਪਥਰ ਦੀ ਮੂਰਤੀ ਗਲ ਲਟਕਾਈ ਫਿਰਦਾ ਹੈ। ਇਹ ਗੀਤ ਛੰਦ ਮੁਕਤ (Blank Verse) ਹੈ। -ਸੰਪਾਦਕ

ਗੀਤ ੫੪-

# ਕਮਾਲ ਦੀ ਨਿਰਾਸਤਾ-੧*।

ਆਸ ਆਸ ਕਰਦਿਆਂ ਓ ਆਸ ਹੀ ਬਿਲਾ ਗਈ।
ਆਸ ਜਿਸ ਦੀ ਕੀਤਿਆਂ ਨਿਰਾਸ਼ ਹੀ ਬਨਾਂ ਗਈ।
ਉਮਰ ਹੀ ਵਿਹਾ ਗਈ ਤੇ ਜ਼ਿੰਦਗੀ ਮੁਕਾ ਗਈ;
ਖ਼ੈਰ ਕਦੀ ਦਰਸ਼ਨਾਂ ਦੀ ਝੋਲੀ ਨਹੀਂ ਆ ਪਈ॥

{ਗੁ: ਨਾ: ਚ:-੨, ਅਧਿ:-੭੧}



ਗੀਤ ੫੫-

# ਕਮਾਲ ਦੀ ਨਿਰਾਸਤਾ-੨*।

ਲੈ ਵੇ ਬੀਬਾ ਗਲ ਓਹੋ ਵੇ ਹੋਈ!
ਕਾਬੇ ਵਿਚ ਕੁਛ ਮਿਲੀਓ ਨ ਢੋਈ।
ਚਲ ਵੇ ਬੀਬਾ! ਬੁਤਖਾਨੇ ਨੂੰ ਚਲੀਏ,
ਸਿਜਦੇ ਚਲਕੇ ਵੇ ਕਾਫ਼ਰ ਨੂੰ ਕਰੀਏ॥

{ਗੁ: ਨਾ: ਚ:-੨, ਅਧਿ:-੭੧}



* ਇਹ ਰਚਨਾ ਵੀ ੧੯੧੯ ਦੀ ਹੈ। ਦੇਖੋ ਗੀਤ ਨੰ: ੫੩ ਦਾ ਫੁਟ ਨੋਟ।

ਗੀਤ ੫੬-

# ਕਮਾਲ ਦੀ ਨਿਰਾਸਾ ਵਿਚ ਆਸਾ। *

ਟੁੱਟੀ ਹਾਂ ਨਾਉ ਵਾਲੇ, ਰੁਖ਼ ਦੀ ਹਵਾਏ! ਚਲ ਪਉ:
ਖ਼ਬਰੇ ਉਹ ਯਾਰ ਮਹਿਰਮ, ਮੁੜਕੇ ਝਲਕ ਦਿਖਾਏ॥
{ਗੁ: ਨਾ: ਚ:-੨, ਅਧਿ:-੭੧}



ਗੀਤ ੫੭-

# ਕਮਾਲ ਦਾ ਵੈਰਾਗ। **

ਸੜ ਗਏ ਕੁੱਲੇ ਕੋਠੇ ਸਾਡੇ, ਹੜ੍ਹ ਕੋਈ ਚੜ੍ਹ ਆਵੇ,
ਬਾਕੀ ਰਹੀ ਸੁਆਹ ਨੂੰ ਰੋਹੜ੍ਹੇ, ਨਾਮ ਨਿਸ਼ਾਨ ਮਿਟਾਵੇ।
ਉੱਜੜੇ ਬਾਗ਼ ਅਸਾਡੇ ਭਾਈ! ਝੱਖੜ ਚੜ੍ਹਕੇ ਆਵੇ,
ਰਹਿੰਦੇ ਖੂੰਹਦੇ ਨੂੰ ਲੈ ਉੱਡੇ ਰੜੇ ਮਦਾਨ ਬਨਾਵੇ॥
{ਗੁ: ਨਾ: ਚ:-੨, ਅਧਿ:-੭੧}



---

* ਇਹ ਬੰਦ ਮੁਕਤ ਰਚਨਾ ਵੀ ੧੯੧੮ ਦੀ ਹੈ।

** ਇਹ ਰਚਨਾ ਵੀ ੧੯੧੮ ਦੀ ਹੈ। ਜਦੋਂ ਪੰਡਤ ਬ੍ਰਹਮਦਾਸ ਨੇ ਕਮਾਲ ਨੂੰ ਗੁਰੂ ਨਾਨਕ ਬਾਰੇ ਦਸਿਆ ਤੇ ਨਾਲ ਗੁਰੂ ਜੀ ਨੂੰ ਮਿਲਣ ਲਈ ਆਪਨੀ ਝਿਝਕ ਵੀ ਦਸੀ ਕਿ ਮੈਂ ਐਡਾ ਮਸ਼ਹੂਰ ਵਿਦਵਾਨ ਹਾਂ ਤੇ ਹਜ਼ਾਰਾਂ ਮੇਰੇ ਚੇਲੇ ਹਨ, ਕਿਸ ਤਰ੍ਹਾਂ ਜਾਕੇ ਝੁਕਾਂ? ਤਾਂ ਕਮਾਲ ਆਪਣੀ ਹਉਮੈ ਨੂੰ ਖ਼ਤਮ ਕਰਨ ਲਈ ਤੜਪਦਾ ਹੈ, ਇਹ ਉਸ ਵੇਲੇ ਦੇ ਭਾਵ ਹਨ। ਬ੍ਰਹਮਦਾਸ ਨੇ ਗੁਰੂ ਜੀ ਪਾਸ ਜਾਣ ਲਗਿਆਂ ਤਿਨ ਚਾਰ ਦਿਨ ਸੋਚ ਵਿਚ ਲੰਘਾ ਦਿਤੇ ਪਰ ਕਮਾਲ ਸਾਰੀ ਰਾਤ ਸੌਂ ਨਾ ਸਕਿਆ ਤੇ ਅੰਮ੍ਰਿਤ ਵੇਲੇ ਹੀ ਗੁਰੂ ਨਾਨਕ ਜੀ ਦੇ ਜਾ ਦਰਸ਼ਨ ਕੀਤੇ। -ਸੰਪਾਦਕ

ਗੀਤ ੫੮-

# ਨਜ਼ਰ ਨਾ ਉਖੜੇ*।

ਨਜ਼ਰ 'ਹੁਕਮ' ਤੋਂ ਕਦੇ ਨਾ ਉਖੜੇ
ਜੇ ਉਖੜੇ ਤਦ 'ਦਇਆ' ਪਰ ਟਿਕੇ
ਨਜ਼ਰ 'ਦਇਆ' ਤੋਂ ਕਦੇ ਨਾ ਉਖੜੇ
ਜੇ ਉਖੜੇ ਤਾਂ 'ਧਰਮ' ਪਰ ਟਿਕੇ।
ਨਜ਼ਰ 'ਧਰਮ' ਤੋਂ ਕਦੇ ਨਾ ਉਖੜੇ
ਜੇ ਉਖੜੇ ਤਾਂ-ਪਸੂ ਵਾਂਙੂ ਹੋ ਗਿਆ॥

{ਗੁ: ਨਾ: ਚ:-੨, ਅਧਿ:-੭੧}



ਗੀਤ ੫੯-

# ਹੰਕਾਰੀ ਤਪੀਆ**।

ਜਿਸ ਜੋਬਨ ਦਾ ਮਾਣ ਕਰੇਂਦੈਂ ਸੋ ਜੋਬਨ ਛਲ ਚਲਿਆ,
ਜਿਸ ਤਪ ਦਾ ਹੰਕਾਰ ਕਰੇਂਦੈਂ ਸੋ ਤਪ ਝੂੰਗੇ ਰੁਲਿਆ
ਆਪ ਸਲਾਹੇਂ ਨਿੰਦੇ ਹੋਰਾਂ ਫਲ ਤਪ ਦਾ ਏ ਮਿਲਿਆ!
ਬੰਨ੍ਹੇਂ ਦਾਵੇ ਪੁਜਦੇ ਨਾਹੀਂ, 'ਨਿਵੇਂ ਸੁ ਗੌਰਾ' ਤੁਲਿਆ॥

{ਗੁ: ਨਾ: ਚ: ੨, ਅਧਿ:-੭੩}



---

* ਇਹ ਰਚਨਾ ਵੀ ੧੯੧੮ ਦੀ ਹੈ। ਦੇਖੋ ਗੀਤ ਨੰ: ੫੩ ਤੇ ੫੭ ਦੇ ਫੁੱਟ ਨੋਟ।

ਨੋਟ : ਕਮਾਲ ਦੇ ਮਿਤ੍ਰ ਪੰ: ਬ੍ਰਹਮਦਾਸ ਦਾ ਸਵਾਲ ਹੈ: "ਭਲਾ ਜੀ! ਕਦੇ ਅੱਖਾਂ ਵਿਚੋਂ ਬਿਸਮਾਦ ਦ੍ਰਿਸ਼ਟੀ ਹਟੇ; ਅੰਦਰੋਂ ਲਿਵ ਦੀ ਤਾਰ ਢਿਲੀ ਪਵੇ, ਤਦ ਫੇਰ ਬੰਦਾ ਕੀ ਕਰਦਾ ਹੈ?" ਇਸ ਕਵਿਤਾ ਵਿਚ ਇਸ ਸਵਾਲ ਦਾ ਉਤਰ ਹੈ।

** ਇਹ ਇਕ ਸਿਧਾਂਤਕ ਪੱਖ ਦੀ ਕਵਿਤਾ ਹੈ। ਇਸ ਦੇ ਨਾਲ ਕੋਈ ਕਥਾ ਜੁੜੀ ਹੋਈ ਨਹੀਂ ਹੈ। -ਸੰਪਾਦਕ

ਗੀਤ ੬੦-

ਗੁਰੂ ਨਾਨਕ ਦੇਵ ਜੀ ਦੇ ਬਿਰਹੋਂ ਵਿਚ

# ਮਾਤਾ ਚੋਣੀ ਜੀ ਦਾ ਗੀਤ। *

ਖਲੀ ਉਡੀਕਾਂ ਵਾਟ ਤੁਧੇ ਦੀ ਰਸਤੇ ਪਈ ਤਕਾਵਨੀਆਂ।
ਗੁਝੜੀ ਵੇਦਨ ਬਹਿਣ ਨ ਦੇਂਦੀ ਪਾਂਧੀਆਂ ਜਾਇ ਪੁਛਾਵਨੀਆਂ।
ਫਿਰਾਂ ਦੀਵਾਨੀ ਆਵਲ ਬਾਵਲ, ਪਤ ਪਤ ਢੂੰਡ ਢੂੰਡਾਵਨੀਆਂ।
ਕਾਗ ਉਡਾਵਾਂ, ਔਸੀਆਂ ਪਾਵਾਂ, ਸਦਕੇ ਹੋ ਹੋ ਜਾਵਨੀਆਂ।
ਬਿਰਹੋਂ ਮਾਰ ਬਿਰਾਨੀ ਕੀਤੀ ਮੱਛੀ ਜਿਉਂ ਤੜਫ਼ਾਵਨੀਆਂ।
ਦੁਖ ਭਰ ਅਖੀਆਂ ਛੰਮ ਛੰਮ ਵਰਸਨ, ਰੋ ਰੋ ਛਹਿਬਰ ਲਾਵਨੀਆਂ।
ਯਾਦ ਕਰੇ ਕਰ ਤੈਨੂੰ ਸਤਿਗੁਰ, ਕੂੰਜ ਜਿਵੇਂ ਕੁਰਲਾਵਨੀਆਂ।
ਇੱਕ ਵੇਰ ਆ ਦਰਸ ਦਿਖਾਵੋ, ਰੋ ਰੋ ਥਿਨੈਂ ਅਲਾਵਨੀਆਂ।
ਇੱਕ ਵੇਰ ਆ ਚਰਨੀ ਲਾਵੋ, ਚਰਨ ਸ਼ਰਨ ਚਿਤ ਲਾਵਨੀਆਂ।
ਸਦਕੇ ਕਿਸੇ ਮੁਹਾੜਾਂ ਮੋੜੋ, ਆਪਾ ਘੋਲ ਘੁਮਾਵਨਿਆਂ॥
{ਗੁ: ਨਾ: ਚ:-੨, ਪੰਨਾ ੧੭੬}



* ਇਹ ਗੀਤ ਸੰ: ਗੁ: ਨਾ: ਸਾ:-੪੫੪ (੧੯੨੩ ਈ:) ਦੀ ਰਚਨਾ ਹੈ। ਗੁਰ ਨਾਨਕ ਦੇਵ ਜੀ ਦੀ ਸਤਿਕਾਰ ਯੋਗ ਸੱਸ ਜੀ ਦਾ ਨਾਮ ਮਾਤਾ ਚੋਣੀ (ਚਾਂਦੋ ਰਾਨੀ) ਸੀ ਜੋ ਸਾਰੀ ਆਯੂ ਗੁਰੂ ਜੀ ਨਾਲ ਨਾਰਾਜ਼ ਰਹੀ, ਗਿਲੇ ਸ਼ਿਕਵੇ ਕਰਦੀ ਰਹੀ ਪਰ ਅਖ਼ੀਰ ਜਦੋਂ ਗੁਰੂ ਜੀ ਇਨ੍ਹਾਂ ਦੇ ਪਿੰਡ ਗਏ, ਚੌਧਰੀ ਅਜਿਤੇ ਰੰਧਾਵੇ ਦੇ ਖੂਹ ਤੇ ਡੇਰੇ ਲਾਏ ਤਾਂ ਚਰਨੀਂ ਲਗੀ। ਏਥੋਂ ਗੁਰੂ ਜੀ ਪਤਨੀ ਤੇ ਬੱਚਿਆਂ ਸਮੇਤ ਕਰਤਾਰਪੁਰ ਚਲੇ ਗਏ। ਉਸ ਤੋਂ ਬਾਦ ਮਾਤਾ ਜੀ ਦੇ ਗੁਰੂ ਜੀ ਦੇ ਵਿਛੋੜੇ ਵਿਚ ਬਿਰਹੋਂ ਭਰੇ ਦਿਲੀ ਭਾਵ ਇਸ ਕਵਿਤਾ ਵਿਚ ਪ੍ਰਗਟਾਏ ਹਨ। -ਸੰਪਾਦਕ

ਗੀਤ ੬੧-

# ਬ੍ਰਹਮ ਅਗਨਿ।

ਜਗਜਾਸੂ:-

ਪੰਡਤ ਤੇ ਪਾਂਧੇ, ਏ ਕਾਜ਼ੀ ਤੇ ਮੁੱਲਾਂ ਕੰਨਾਂ ਦੇ ਖਾ ਗਏ ਕੀੜੇ,
ਪੰਜਵਾਂ ਆਨ ਰਲਜਾ ਵਿਚ ਜ਼ਾਹਿਦ ਜਿਨ੍ਹ ਪ੍ਰਾਣ ਬੀ ਆਣ ਨਪੀੜੇ,
ਆਖੇ ਤੂੰ ਖੁੰਬ ਚੜ੍ਹਾ ਦੇ ਏ ਛੇਤੀ, ਕਰ ਦੇ ਤੂੰ ਇਸਤਰੀ ਛੇਤੀ,
ਧੋ ਦੇ ਤੂੰ ਛੇਤੀ ਨੀ ਕੰਧ[1] ਏ ਮੂਰਖੇ! ਧੋ ਦੇ ਤੂੰ ਛੇਤੀਓਂ ਛੇਤੀ।

ਰੋ ਰੋ ਕੇ ਕਹਾਂ ਮੈਂ ਤਾਂ ਧੋ ਧੋ ਕੇ ਹਾਰੀ ਖੂਹੇ ਮੈਂ ਪਾਣੀ ਦੇ ਲਾਏ,
ਢੇਰਾਂ ਮੈਂ ਲਾਏ ਨੀ ਸਾਬਣਾਂ ਸੱਜੀ[2] ਤੇ ਕੁੱਟ ਕੁੱਟ ਬਾਂਹੁ ਥਕਾਏ!
ਕੱਚੀ ਨੂੰ ਧੋਂਦਿਆਂ ਏਹ ਦਿਨ ਆਏ ਹੈਨੀ ਵਰ੍ਹੇ ਤੇ ਜੁੱਗ ਬਿਲਾਏ।
ਕੰਧ ਉਸਾਰੀ ਜੁ ਰਾਜ ਨੇ ਕੱਚੀ ਤਾਂ ਪੇਸ਼ ਕੀ ਬੰਦੀ ਦੀ ਜਾਏ,
ਧੋਤਿਆਂ ਧੋਤੀ ਨ ਜਾਂਦੀ ਏ ਮੈਥੋਂ ਤੇ ਤੈਥੋਂ ਬੀ ਧੋਤੀ ਨ ਜਾਏ।

ਗਗਨੀ ਸੱਦ:-

'ਬ੍ਰਹਮ-ਅਗਨਿ' ਬਲ ਪਵੇ ਜੇ:-

'ਬ੍ਰਹਮ-ਅਗਨਿ ਬਲ ਪਵੇ ਜੇ ਜ਼ਾਹਿਦ! ਓ ਲਾਂਬੂ ਅਗੰਮ ਦੇ ਲਾਏ,
ਪੱਕ ਪਵੇ ਜੋ ਹੈ ਕੱਚ ਦੇ ਅੰਦਰ ਤਾਂ ਕੱਚੀ ਦੀ ਮੈਲ ਹੈ ਜਾਏ।
ਸੋਝੀ ਨ ਤੈਨੂੰ ਇਸ ਅੱਗ ਦੀ ਜ਼ਾਹਿਦ! ਜੋ ਉੱਚਿਆਂ ਚੱਕ ਲਿਜਾਏ।
ਧੰਨ ਗੁਰ ਨਾਨਕ, ਧੰਨ ਗੁਰ ਨਾਨਕ ਜੋ ਅੱਗ ਏ ਬਾਲ ਪਕਾਏ॥

{ਗੁ: ਨਾ: ਚ:-੨, ਪੰਨਾ ੨੦੪}



---

੧. ਕੰਧ=ਸ਼ਰੀਰ ਵੱਲ ਇਸ਼ਾਰਾ ਹੈ।

੨. ਸਜੀ=ਇਕ ਕੈਮੀਕਲ (Chemical) ਦਾ ਨਾਂ ਹੈ ਜੋ ਕਪੜੇ ਧੋਣ ਵਾਲੇ ਸਾਬਣ ਵਿਚ ਪੈਂਦਾ ਹੈ।

ਗੀਤ ੬੨-

## ਵਿਖਮ ਪਦ*।

ਗੁਰੂ ਨਾਨਕ ਚਰਨੀ ਲੱਗੀਆਂ।
ਚੈਨ ਨ ਆਵੇ ਇਸ ਮਨ ਮੇਰੇ,
ਰਾਤੀਂ ਹੋਈਆਂ ਵੱਡੀਆਂ।
ਵਤਨ ਬਿਦੇਸ਼ ਓਪਰਾ ਅੰਙਣ
ਤਾਂਘਾਂ ਗੁਰ ਦਿਸ ਗੱਡੀਆਂ।
ਦਰਸ਼ਨ ਖ਼ੈਰ ਮਿਲੇ ਹਰ ਵੇਲੇ,
ਹੋਰ ਮੰਗਾਂ ਸਭ ਛੱਡੀਆਂ।
ਬਾਂਹ ਹੁਲਾਰਾਂ ਹਕਲਾਂ ਮਾਰਾਂ,
ਤੱਕਾਂ ਚਾ ਚਾ ਅੱਡੀਆਂ।
ਜਿਤ ਵਲ ਪ੍ਰੀਤਮ ਵਸੇ ਪਿਆਰਾ,
ਅਖੀਂ ਉਸ ਵਲ ਤੱਡੀਆਂ।
ਜਿਤ ਧਰਤੀ ਗੁਰ ਨਾਨਕ ਵਸਦਾ
ਸੁਰਤਾਂ ਉਸ ਦਿਸ ਗੱਡੀਆਂ।
ਚਲੋ ਸਹੀਓ ਹੁਣ ਛੇਤੀ ਚਲੀਏ,
ਮਾਰ ਉਲਾਂਘਾਂ ਵੱਡੀਆਂ।
ਜਾਨ ਜਾਨ ਵਿਚ ਤਦੋਂ ਆਵਸੀ,
ਚਰਨੀਂ ਜਾ ਜਦ ਲਗੀਆਂ॥

{ਗੁ: ਨਾ: ਚ:-੨, ਅਧਿ:-੮੯}



* ਇਹ ਗੀਤ ਸੰ: ਗੁ: ਨਾ: ਸਾ:-੪੪੭ (੧੯੧੫ ਈ:) ਦੀ ਰਚਨਾ ਹੈ। ਜਦੋਂ ਗੁਰੂ ਆਗਿਆ ਪਾਲਨ ਕਰਕੇ ਆਪਣੇ ਪਿੰਡ ਪ੍ਰਵਾਰ ਕੋਲ ਚਲੇ ਗਏ ਤਾਂ ਸ੍ਰੀ ਪਾਵਨ ਲਹਿਣਾ ਜੀ ਦੀ ਦਰਸ਼ਨ ਤਾਂਘ ਦਾ ਨਕਸ਼ਾ ਹੈ।

ਗੀਤ ੬੩-

# ਗੁਰੂ ਜਿਹਾ ਕੋਈ ਨਹੀਂ*।

ਗੁਰ ਨਹੀਂ ਨਾਨਕ ਜਿਹਾ ਵੇ; ਹੋਰ ਲਭਣਾ ਹੁਣ ਰਿਹਾ ਵੇ।
ਜਦ ਖੜਾ ਸਿਰੇ ਤੇ ਸੂਰਮਾ, ਨਾਨਕ ਗੁਰੂ ਹੈ ਪੂਰਮਾ।
ਬਾਂਹ ਅੱਡੀਆਂ ਗਲ ਲਾਣ ਨੂੰ, ਤੇ ਚਾਹੇ ਗੋਦੀ ਪਾਣ ਨੂੰ,
ਅਰ ਲਿਵ ਪ੍ਰਭੂ ਪਗ ਲਾਣ ਨੂੰ, ਜੀਅ ਦਾਨ ਫੇਰ ਦਿਵਾਣ ਨੂੰ।
ਤੂੰ ਕਿਉਂ ਕਰੇਂ ਖੜਮਸਤੀਆਂ? ਵੇ ਕਿਉਂ ਕਰੇਂ ਅਲਮਸਤੀਆਂ?
ਆ ਸ਼ਰਨ ਸੂਰੇ ਗੁਰੂ ਦੀ, ਆ ਸ਼ਰਨ ਆਸਾ ਪੂਰੂ ਦੀ।
ਭਜ ਨਾਮ 'ਨਾਨਕ' 'ਨਾਨਕੰ'। ਕਹੁ 'ਧੰਨ ਸਤਿਗੁਰ ਨਾਨਕੰ!'
ਕਹੁ 'ਧੰਨ ਪਜਾਰਾ ਨਾਨਕੰ!' ਕਹੁ 'ਧੰਨ ਬਾਬਾ ਨਾਨਕੰ!'
ਕਹੁ 'ਧੰਨ ਕਰਤਾ ਨਾਨਕੰ!' 'ਸਭ ਪਾਪ ਹਰਤਾ ਨਾਨਕੰ!'
ਕਹੁ 'ਪ੍ਰੀਤਮੰ ਗੁਰ ਨਾਨਕੰ!' 'ਗੁਰ ਕੀਤਮੰ ਗੁਰ ਨਾਨਕੰ!'
ਕਹੁ 'ਦੂਲਿਆ ਗੁਰ ਨਾਨਕੰ!' 'ਦਿਲ ਕੂਲਿਆ ਗੁਰ ਨਾਨਕੰ!'
ਕਹੁ 'ਮਿੱਠਿਆ ਗੁਰ ਨਾਨਕੰ!' 'ਮਨ ਇੱਠਿਆ ਗੁਰ ਨਾਨਕੰ!'
ਕਹੁ 'ਰੱਖ ਬਾਬਾ ਨਾਨਕਾ!' 'ਕਰ ਵੱਖ ਨ ਬਾਬਾ ਨਾਨਕਾ!'
'ਕਹੁ ਤਾਰ ਬਾਬਾ ਨਾਨਕਾ!' 'ਕਰ ਪਾਰ ਬਾਬਾ ਨਾਨਕਾ!'
ਕਹੁ 'ਤੈਂਡੜਾ ਗੁਰ ਨਾਨਕਾ!' 'ਹਾਂ ਤੈਂਡੜਾ ਗੁਰ ਨਾਨਕਾ!'
'ਹਾਂ ਪਾਪੀਆ ਪਰ ਤੈਂਡੜਾ', 'ਹਾਂ ਸ੍ਰਾਪੀਆ ਪਰ ਤੈਂਡੜਾ।'
'ਹਾਂ ਭੁੱਲਿਆ ਪਰ ਤੈਂਡੜਾ', 'ਹਾਂ ਰੁੱਲਿਆ ਪਰ ਤੈਂਡੜਾ।'
'ਹਾਂ ਫਾਥਿਆ ਪਰ ਤੈਂਡੜਾ, 'ਘੁਸ ਸਾਥਿਆ ਪਰ ਤੈਂਡੜਾ।'
'ਓ ਤਾਰ ਮੈਨੂੰ ਨਾਨਕਾ!' 'ਓ ਤਾਰ ਬਾਬਾ ਨਾਨਕਾ!'
'ਹਾਂ ਤਾਰ; ਸਤਿਗੁਰ ਨਾਨਕਾ!' 'ਵੇ ਤਾਰ ਗੁਰ ਗੁਰ ਨਾਨਕਾ!'
'ਜੀਓ ਤਾਰ ਰੱਬਾ ਨਾਨਕਾ!' 'ਕਰ ਪਾਰ ਅੱਬਾ ਨਾਨਕਾ,

* ਇਹ ਗੀਤ ਵੀ ੧੯੧੫ ਦੀ ਰਚਨਾ ਹੈ। ਸੂਰੇ ਗੁਰੂ {ਅੰਗਦ ਦੇਵ} ਲਹਿਣਾ ਜੀ ਦੀ ਨਜ਼ਰ ਵਿਚ ਗੁਰੂ ਨਾਨਕ, ਮਿਲਨ ਤਾਂਘ ਤੇ ਅਰਦਾਸ। -ਸੰਪਾਦਕ

'ਮੈਂ ਭੁੱਲਿਆ ਤੂੰ ਬਖਸ਼ ਲੈ, 'ਰੁਲ ਚੱਲਿਆ ਤੂੰ ਬਖਸ਼ ਲੈ,
'ਤੂੰ ਬਖਸ਼ ਲੈ, ਤੂੰ ਬਖਸ਼ ਲੈ, 'ਤੂੰ ਬਖਸ਼ ਲੈ, ਤੂੰ ਬਖਸ਼ ਲੈ,
'ਹੇ ਕ੍ਰਿਪਾ ਸੰਧੁ ਆ ਵੱਸ ਜਾ, 'ਇਸ ਡੁਲੇ ਹਿਰਦੇ ਧੱਸ ਜਾ,
'ਆ ਵੱਸ ਜਾ; ਗੁਰ ਵੱਸ ਜਾ, 'ਆ ਰਿਦੇ ਮੇਰੇ ਵੱਸ ਜਾ।
'ਆ ਵੱਸ ਜਾ ਨਿਤ ਵੱਸ ਜਾ, 'ਕੋਈ ਮੱਤ ਐਸੀ ਦੱਸ ਜਾ;
'ਕੋਈ ਬੁੱਧਿ ਐਸੀ ਰੱਸ ਜਾ, 'ਜਿਤਿ ਪ੍ਰੀਤਿ ਤੇਰੀ ਧੱਸ ਜਾਂ,
'ਹਾਂ ਪ੍ਰੀਤ ਡੂੰਘੀ ਧੱਸ ਜਾਂ, 'ਜਿਸ ਵਿਚ ਸਾਰਾ ਫਸ ਜਾਂ।
'ਤੂੰ ਲਗੇਂ ਪਜਾਰਾ ਪਜਾਰੂਆ। 'ਹੋ ਓਪਰਾ ਸੰਸਾਰੂਆ।
'ਦੇ ਪਜਾਰ ਅਪਨਾ ਪਜਾਰਿਆ, 'ਦੇ ਪਜਾਰ ਰੱਬ ਸੁਆਰਿਆ!
'ਕਰ ਦਾਤ ਮੈਨੂੰ ਪ੍ਰੇਮ ਦੀ, 'ਦੇ ਝਾਤ ਮੈਨੂੰ ਪ੍ਰੇਮ ਦੀ।
'ਦੇ ਪ੍ਰੇਮ ਵਿਚ ਸੁਆਰਿਆ! 'ਦੇ ਪ੍ਰੇਮ ਪ੍ਰੀਤਮ ਪਜਾਰਿਆ!
'ਦੇ ਪਜਾਰ ਪਜਾਰਨ ਹਾਰਿਆ! 'ਦੇ ਹੁਬ ਹੁਬ ਸਿਤਾਰਿਆ!
'ਪਾ ਖਿੱਚ ਕੋਈ ਕਟਕ ਦੀ, 'ਏ ਜਿੰਦ ਜਾਏ ਫਟਕਦੀ।
'ਕੋਈ ਧੂਹ ਅਗੰਮੋਂ ਲਾਵਣੀ, 'ਧੂਹ ਲਏ ਧੂਹ ਲਗਾਵਣੀ।
'ਕੋਈ ਛਿੱਕ ਲਾਦੇ ਕਾਲਜੇ, 'ਜਾਇ ਛਿੱਕਜਾ ਦਿਲ ਨਾਲ ਜੇ।
'ਆਕਰਖ ਪਾ ਆਕਰਖ ਲੈ, 'ਕੋਈ ਪਾ ਤਣਾਵਾਂ ਰੱਖ ਲੈ
'ਪਾ ਡੋਰ ਪੱਕੀ ਖਿੱਚ ਲੈ, 'ਲਾ ਤਣੀ ਕਸਵੀਂ ਛਿੱਕ ਲੈ।
'ਮੈਂ ਸਦਾ ਡਿੱਗਣਹਾਰ ਹਾਂ, 'ਮੈ ਸਦਾ ਟੁੱਟਣਹਾਰ ਹਾਂ,
'ਮੈਂ ਹੇਠ ਜਾਵਣਹਾਰ ਹਾਂ, 'ਗਤਿ ਰੱਖਦਾ ਹਿਠਵਾਰ ਹਾਂ,
'ਮੈਂ ਬੜਾ ਭਾਰਾ ਭਾਰ ਹਾਂ, 'ਨਿਤ ਜਾਂਵਦਾ ਡੂੰਘਾਰ ਹਾਂ।
'ਕੁਈ ਨੋਕ ਹਿਰਦੇ ਚੋਭ ਦੇ, 'ਕੁੰਡੀ ਕਲੇਜੇ ਖੋਭ ਦੇ,
'ਕੋਈ ਔਂਕੜਾ ਚਿਤ ਵਾੜਦੇ, 'ਕੁਈ ਮੇਖ ਦਿਲ ਵਿਚ ਚਾੜ੍ਹਦੇ,
'ਫਿਰ ਤਾਰ ਪੱਕੀ ਪਾਇਕੇ, 'ਕੋਈ ਡੋਰ ਡਾਢੀ ਲਾਇਕੇ,
'ਕੋਈ ਫੇਰ ਰੱਸਾ ਕੱਸਕੇ, 'ਸੰਗਲ ਕੋਈ ਯਾ ਠੱਸਕੇ,

'ਫਿਰ ਖਿੱਚ ਐਸੀ ਲਾ ਦਿਓ, 'ਕੱਸ ਕਹਿਰ ਵਾਲੀ ਪਾ ਦਿਓ।
'ਤੁੱਟੇ ਨ ਤੋੜੀ ਓਹ ਤਣੀ, 'ਦੇਖਾਂ ਪਰੀਤੀ ਮੈਂ ਬਣੀ,
'ਪ੍ਰੀਤਮ ਪਰੀਤੀ, ਹਾਂ ਬਣੀ, 'ਪਜਾਰੇ ਪਰੀਤੀ ਜੀ ਬਣੀ,
'ਪ੍ਰੀਤੀ ਤੁਸਾਂ ਦੀ ਜੀ ਤਣੀ, 'ਖਿੱਚੇ ਗੁਰੂ ਜੀ ਏ ਤਣੀ।
'ਖਿੱਚ ਲਾ ਖਿਚੇਂਦੇ ਜਾਵਣਾ, 'ਖਿੱਚ ਪਾ ਖਿਚੇਦੇਂ ਜਾਵਣਾ,
'ਵਿਚ ਖਿੱਚ ਹੀ ਦੇ ਸਮਾਵਣਾ, 'ਏ ਖਿੱਚ ਹੋਵੇ ਆਵਣਾ,
'ਏ ਖਿੱਚ ਹੋਵੇ ਜਾਵਣਾ, 'ਵਿਚ ਖਿੱਚ ਦੇ ਹਿ ਰਹਾਵਣਾ,
'ਪਾ ਖਿੱਚ ਖਿੱਚੀ ਜਾਵਣਾ! 'ਤੂੰ ਖਿੱਚ ਤੇਰੀ ਖਿੱਚਣਾ,
'ਏ ਡੋਲ ਡੁੱਬਾ ਖਿਚਣਾ।'

{ਗੁ: ਨਾ: ਚ:-੨, ਅਧਿ:-੮੯}



ਗੀਤ ੬੪-

# ਪਹਿਲੀ ਧਰਮਸਾਲ।[1]

ਉਠ ਚੱਲੇ ਚੱਲੇ ਗੁਰ ਨਾਨਕ ਧਰਤੀ ਸੋਧਣ ਤਾਈਂ।
ਸੋਧ ਸੋਧ ਇਕ ਨਗਰੀ ਆਏ, 'ਸੱਜਣ' ਵਸੇ ਜਿਥਾਈਂ।

ਸਮਦਰਸੀ, ਸੇਵਾ ਦਾ ਪ੍ਰੇਮੀ, ਪਰਉਪਕਾਰੀ ਭਾਰੀ।
ਠਾਕਰ ਦ੍ਵਾਰ ਮਸੀਤ ਬਨਾਈ ਸਭ ਦੀ ਕਰਦਾ ਦਾਰੀ।

ਗੁਰ ਨਾਨਕ ਮਰਦਾਨਾ ਓਥੇ ਜਾਕੇ ਡੇਰੇ ਲਾਏ।
ਉਸ ਬੀ ਸੇਵਾ ਪੁੱਜ ਕਮਾਈ ਆਦਰ ਦੇ ਅਧਿਕਾਏ।

ਰਾਤ ਪਈ ਡੂੰਘੀ ਜਦ ਆਖੇ: "ਕਰੋ ਅਰਾਮ ਗੁਸਾਈਂ!"
ਗੁਰੂ ਕਹੇ: "ਪਲ ਠਹਿਰ ਪਿਆਰੇ, ਲਈਏ ਰੱਬ ਧਿਆਈਂ।"

ਮਰਦਾਨੇ ਨੂੰ ਬੋਲੇ ਸਤਿਗੁਰ: "ਛੇੜੋ ਤੁਸੀਂ ਰਬਾਬਾ।"
ਨਾਦ ਇਲਾਹੀ ਕੀਤੋਨੇ ਆਪੇ, ਗਾਵਿਆਂ ਅਰਸ਼ੀ ਬਾਬਾ:-

**"ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ।[2]"**

ਨਾਦ ਨਾਲ ਪੰਘਰ ਇਕ ਆਈ ਸੱਜਣ ਬੀ ਪੰਘ੍ਰਾਇਆ।
ਚਰਨੀ ਢੱਠਾ ਖਿਹਬਲ ਹੋਇਆ, ਆਖੇ: "ਬਖਸ਼ ਖ਼ੁਦਾਇਆ!

"ਮੈਂ ਨਹੀਂ ਸਾਧ, ਠਗ ਮੈਂ ਭਾਰੀ, ਮਸਜਦ ਦ੍ਵਾਰਾ ਧੋਖਾ।
"ਮੁਹ ਮੁਹ ਬੰਦੇ, ਘੁਟ ਘੁਟ ਮਾਰੇ, ਲੁਟ ਲੁਟ ਝੁੱਗਾ ਚੋਖਾ।

"ਅੰਦਰ ਤਹਿ ਵਿਚ ਤਹਿਖਾਨਾ ਹੈ, ਜਿੱਥੇ ਮਾਲ ਲੁਕਾਵਾਂ।
"ਧਨ ਲੁੱਟਾਂ, ਮਾਲਾ ਹਥ ਰੱਖਾਂ, ਮੈਂ ਫ਼ਕੀਰ ਦਿਸਿ ਆਵਾਂ।

---

* ਇਹ ਗੀਤ ਸੰ: ਗੁ: ਨਾ: ਸਾ:-੪੪੮ (੧੯੧੭ ਈ:) ਦੀ ਰਚਨਾ ਲੈ। ਸੱਜਣ ਠੱਗ ਦਾ ਘਰ ਧਰਮਸਾਲ ਵਿਚ ਤਬਦੀਲ ਹੋ ਗਿਆ। ਇਹ ਪਹਿਲੀ ਧਰਮਸਾਲ ਸੀ।
-ਸੰਪਾਦਕ

੨. ਸੂਹੀ ਮ: ੧, ਪੰਨਾ ੭੨੯

"ਸਚ ਕਿਹਾਂ ਰਬ ਫਜ਼ਲ ਕਰੇਂਦਾ", ਗੁਰ ਨਾਨਕ ਜੀ ਬੋਲੇ:-
"ਮਾਲ ਲਿਆ ਜੋ ਲੁੱਟ ਸਾਂਭਿਆ" ਸੱਜਣ ਬੂਹੇ ਖੋਲ੍ਹੇ।

ਸਤਿਗੁਰ ਕਹਿਣ: "ਲੁਟਾ ਦੇ ਸਾਰਾ, ਰੱਬ ਰਾਹ ਤੇ ਦੇ ਦੇ।
"ਦਿਲ ਦਾਮਨ ਦੋਵੇਂ ਹੱਥ ਧੋ ਲੈ, ਨਾਮ ਰੱਬ ਦਾ ਲੈ ਲੈ।"

ਲੁੱਟੀ ਦੌਲਤ ਸੱਭ ਦਿਵਾਈ, ਥੁੜਿਆਂ ਵਿਚ ਵੰਡਵਾਈ।
ਡੇਰਾ ਢਾਹ ਮਦਾਨ ਕਰਾਇਆ ਧਰਮਸਾਲ ਬਣਵਾਈ।

'ਨਾਮ ਧਰੀਕ' ਗੁਰੂ ਤਦ ਕੀਤਾ, ਸ਼ਾਹੀ ਕਾਈ ਲਾਹੀ।
ਨਾਮ ਨਿਵਾਸ ਰਿਦੇ ਵਿਚ ਕੀਤਾ, ਸੇਵਾ ਹੱਥ ਦਿਵਾਈ।

ਪਹਿਲੀ ਧਰਮਸਾਲ ਗੁਰ ਬਾਬੇ, ਇਸ ਥਾਂ ਤੇ ਬਨਵਾਈ।*
ਸੱਜਣ ਠੱਗ, ਸਾਧ ਚਾ ਕੀਤਾ, ਪ੍ਰੇਮ ਫਤਹ ਇਉਂ ਪਾਈ॥

{ਗੁ: ਨਾ: ਚ:-੨, ਅਧਿ:-੯੩}



* ਹਾਫ਼ਜਾਬਾਦੀ ਪੁਰਾਤਨ ਜਨਮ ਸਾਖੀ।

ਗੀਤ ੬੫-

# ਸ਼ੇਖ ਸ਼ਰਫ ਸੁਭਾਗਾ ਹੋਯਾ। *

{ਸ਼ੇਖ ਸ਼ਰਫ ਦਾ ਚੇਲਾ ਟਟੀਹਰੀ ਸ਼ੇਖ {ਸ਼ੇਖ ਤਾਹਿਰ}
ਆਪਣੇ ਪੀਰ ਨੂੰ ਆਖਦਾ ਹੈ:-}

ਦਾਤਾ ਜੀ ਅਜ ਮਰਦ ਦੇਖਿਆ, ਰੰਗ ਨਿਰਾਲੇ ਵਾਲਾ।
ਮੈਂ 'ਸਲਾਮ ਆਲੇਕ' ਬੋਲਿਆ, ਉਹ ਬੋਲਿਆ ਖੁਸ਼ਹਾਲਾ:-

"ਹੋ ਸਲਾਮ 'ਅਲੇਖ' ਤਈਂ, ਹਾਂ ਹੋ ਸਲਾਮ ਆਲੇਖਾ"।
ਹਾਂ 'ਆਲੇਖ' ਸਦਾ ਆਲੇਖੰ' 'ਆਲੇਖਾ' ਆਲੇਖਾ'।

ਸ਼ਾਹ ਸ਼ਰਫ:

ਉਮਰ ਗੁਜ਼ਰ ਚਲੀ ਹੈ ਸਾਡੀ, ਐਸਾ ਸਾਧ ਨ ਡਿੱਠਾ।
ਲੈ ਚਲ ਉਸ ਦੇ ਦਰਸ਼ਨ ਕਰੀਏ, ਨਵਾਂ ਵਾਚੀਏ ਚਿੱਠਾ।

{ਦੋਵੇਂ ਸਤਿਗੁਰ ਕੋਲ ਆਏ}

ਸ਼ਰਫ:

ਕਿਥੋਂ ਆਏ ਹੋ ਕਿਸ ਬਾਣੇ? ਮਜ਼੍ਹਬ ਤੁਹਾਡਾ ਕੀ ਹੈ?
ਕੀ ਜਿਹਬਾ ਕੀ ਮੱਥੇ ਉੱਤੇ, ਕੀ ਅੰਦਰ, ਕੀ ਜੀ ਹੈ?

ਗੁਰ ਨਾਨਕ ਬੋਲੇ:

ਜਿਥੇ ਰਾਤ ਵਤਨ ਉਹ ਸਾਡਾ, ਜਿਵ ਰਖੇ ਉਹ ਬਾਣਾ।
ਜਿਹਬਾ ਨਾਮ ਰਬ ਦਾ ਵਸਦਾ, ਹਿਰਦੇ ਰਬ ਸਿਆਣਾ।

ਲਿਵ ਲਗੇ ਜੇ ਨਾਲ ਓਸਦੇ ਰੰਗ ਓਸ ਦੇ ਰਹੀਏ।
ਇਉਂ ਮਰਕੇ ਜੇ ਜੀਵੇ ਹੋਈਏ, ਜੀਵਨ-ਰਸ ਸਦ ਲਈਏ।

---

* ਇਹ ਗੀਤ ਸੰ: ਗੁ: ਨਾ: ਸਾ: ੪੪੮ (੧੯੧੭) ਦੀ ਰਚਨਾ ਹੈ। ਸ਼ੇਖ ਸ਼ਰਫ਼ ਜੀ ਪਾਣੀਪਤ ਦੇ ਰਹਿਣ ਵਾਲੇ ਇਕ ਸੂਫ਼ੀ ਮੁਸਲਮਾਨ ਫ਼ਕੀਰ ਸਨ। -ਸੰਪਾਦਕ

ਗਗਨ ਮੰਡਲ ਵਿਚ ਨਾਦ ਇਲਾਹੀ, ਨਾਲ ਰੱਬ ਦੇ ਜੁੜੀਏ:
ਜੁੜਕੇ ਐਉਂ ਫੇਰ ਨਹੀਂ ਵਿਛੁੜਨ, ਮਿਲਿਆਂ ਕਦੀ ਨ ਥੁੜੀਏ।

ਕਵੀ:
ਪਾਣੀਪਤ ਦਾ ਸ਼ਾਹ ਸ਼ਰਫ ਸੁਣ; ਪਾਣੀ ਪਾਣੀ ਹੋਇਆ।
ਪੈਰ ਚੁੰਮ ਗੁਰ ਦੇ, ਪਤ ਲੀਤੀ, ਸੁਖ ਅੰਮ੍ਰਿਤ ਦਿਲ ਚੋਇਆ।
ਸ਼ਰਨ ਪਿਆ, ਜੀਵਨ ਵਥੁ ਲੱਭੀ, ਹੋ ਸੁਭਾਗ ਘਰ ਮੁੜਿਆ।
ਰਹਿਆ ਆਪ ਤਾਰਦਾ ਲੋਕਾਂ ਫੇਰ ਨ ਸੰਸੇ ਰੁੜ੍ਹਿਆ॥
{ਗੁ: ਨਾ: ਚ:-੨, ਅਧਿ:-੯੩}



ਗੀਤ ੬੬-

# ਮਰਦਾਨਾ, ਭਾਈ ਮਰਦਾਨਾ ਹੋਯਾ। *

ਮਰਦਾਨਾ ਬੋਲਿਆ:-

ਹੈ ਘੋਰ ਜੰਗਲ ਆ ਗਿਆ, ਬਾਰਾਂ ਹੀ ਕੋਹ ਉਜਾੜ ਹੈ।
ਨਾ ਦਿੱਸਦੀ ਹੈ ਵੱਸਦੀ, ਇਕੱਲ ਖੜੀ ਮੂੰਹ ਪਾੜ ਹੈ।
ਸਾਂ ਡੂੰਮ ਟੁੱਕਰ ਮੰਗਦਾ, ਨਿਜ ਪੇਟ ਸਾਂ ਮੈਂ ਪਾਲਦਾ।
ਉਸ ਹਾਲ ਤੋਂ ਵੰਞਾਇਆ, ਦੁੱਖ ਭੁੱਖ ਮੈਂ ਹਾਂ ਜਾਲਦਾ!
ਏ ਭੁੱਖ ਦਾ ਦੁਖ ਬੁਰਾ ਲੋਕੋ ਹਟੇ ਤਾਂ ਹੀ ਜੀਵੀਏ,
ਬਿਨ ਦਏ ਝੁਲਕਾ ਪੇਟ ਜ਼ਾਲਮ ਕਿਵੇਂ ਨਾਹਿੰ ਮਨੀਵੀਏ।
ਹੁਣ ਸ਼ੀਂਹ ਬੁਕੇ ਜੇ ਜੰਗਲੋਂ ਓ ਪਾੜ ਆ ਖਾ ਜਾਇਗਾ।
ਤੇ ਕੌਣ ਮੇਰੀ ਵਿੱਥਿਆ ਘਰ ਮੈਂਡੜੇ ਪਹੁੰਚਾਇਗਾ।

ਗੁਰ ਨਾਨਕ ਜੀ ਫੁਰਮਾਇਆ-

ਦਿਲਗੀਰ ਹੋ ਨਾ ਸਜਣਾਂ, ਘਬਰਾ ਰਤਾ ਨਾ ਪਜਾਰਿਆ!
ਨਹਿੰ ਪਾਸ ਤੇਰੇ ਆਇ ਕੋਈ, ਆਇ; ਜਾਸੀ ਮਾਰਿਆ।
ਨਾ ਵਿਚ ਉਜਾੜਾਂ ਅਸੀਂ ਹਾਂ, ਮਰਦਾਨਿਆਂ! ਏ ਵਸਤੀਆਂ।
ਹੈ ਨਾਮ ਜਿੱਥੇ ਰੱਬ ਵਾਲਾ, ਸਚੀਆਂ ਓ ਬਸਤੀਆਂ।
ਫੜ ਲੈ ਰਬਾਬਾ ਸੁਰ ਕਰੀਂ, ਸੰਭਾਲ ਕਰ ਲੈ ਨਾਦ ਦੀ।
ਲਾ ਰੰਗ ਸਚੀ ਸਿਫ਼ਤ ਦਾ, ਹੋ ਮੌਜ ਸਚ ਵਿਸਮਾਦ ਦੀ।

ਮਰਦਾਨਾ-

ਗਲ ਮਿਲ ਗਿਆ ਹੈ ਭੁੱਖਿਆਂ, ਤਨ ਰਗਾਂ ਸੱਭੇ ਸੁੱਕੀਆਂ।
ਤੇ ਉਂਗਲਾਂ ਵਿਚ ਤਾਣ ਨਾਹੀਂ, ਆਂਦਰਾਂ ਮੈਂ ਭੁੱਖੀਆਂ।

* ਇਹ ਗੀਤ ਸੰ: ਗੁ: ਨਾ: ਸਾ:-੪੪੮ (੧੯੧੭ ਈ:) ਦੀ ਰਚਨਾ ਹੈ।

ਗੁਰ ਨਾਨਕ-
ਚਲ ਪਰਤ ਪਿੱਛੇ ਚਲੀਏ, ਵਸਤੀ ਕੋਈ ਚਾ ਟੋਲੀਏ।
ਕੁਛ ਅੰਨ ਦਾਣਾ ਲੱਭੀਏ, ਮੂੰਹ ਚੱਲ ਤੇਰਾ ਚੋਲ੍ਹੀਏ।

ਮਰਦਾਨਾ-
ਹੈ ਤਾਣ ਜੰਘਾਂ ਵਿਚ ਨਾ, ਮੈਂ ਟੁਰਨ ਜੋਗਾ ਨਾ ਰਿਹਾ।
ਹੈ ਸੰਘ ਮਿਲਦਾ ਜਾਂਵਦਾ, ਮੈਂ ਮੌਤ ਦੇ ਮੂੰਹ ਜਾ ਰਿਹਾ।

ਗੁਰ ਨਾਨਕ-
ਹੇ ਭੋਲਿਆ ਮਰਦਾਨਿਆਂ! ਮੈਂ ਮਰਨ ਤੈਨੂੰ ਦਿਆਂ ਨਾ;
ਜੇ ਮੌਤ ਆਈ, ਹੋੜਸਾਂ, ਇਉਂ ਟੁਰਨ ਤੈਨੂੰ ਦਿਆਂ ਨਾ।
ਹੁਸ਼ਜਾਰ ਹੋ ਜਾ, ਯਾਰ ਸਾਡੇ, ਵਤਨ ਦੇ ਓ ਬੇਲੀਆ!
ਇਕ ਮਾਰ ਹੰਭਲਾ ਹੋਇ ਤਕੜਾ, ਚਿਰਾਂ ਦੇ ਓ ਮੇਲੀਆ!

ਮਰਦਾਨਾ-
ਹੁਣ ਹੋਰ ਆਸੰਙ ਹੈ ਨਹੀਂ, ਹੁਸ਼ਯਾਰ ਕੀ ਮੈਂ ਹੋਵਣਾ।
ਹੈ ਢਿੱਡ ਡਾਬੂ ਲੈ ਰਿਹਾ: ਉਹ ਰੋਂਵਦਾ ਮੈਂ ਰੋਵਣਾ!

ਗੁਰ ਨਾਨਕ-
ਲੈ ਦੇਹ ਝੁਲਕਾ ਫਲਾਂ ਦਾ, ਕੁਛ ਖਾਇ, ਆਸਾ ਬੰਨ੍ਹ ਲੈ।
ਪਰ ਖਾਇ ਥੋੜ੍ਹੇ, ਜੋੜ ਨਾਹੀਂ, ਵਕਤ ਔਖਾ ਸੰਨ੍ਹ* ਲੈ।

ਮਰਦਾਨਾ-
ਸੋਹਾਣ ਤੇਰੀ ਭਗਤ ਨੂੰ, ਕੁਦਰਤ ਤਿਰੀ ਸੋਹਾਣ ਹੈ।
ਕਰ ਦੇਹ ਅਸਾਂ ਨੂੰ ਵਿਦਾ ਗੁਰੂ ਜੀ, ਇਹ ਅਸਾਂ ਕਲਯਾਣ ਹੈ।

ਗੁਰ ਨਾਨਕ-
ਮੈਂ ਖੁਸ਼ੀ ਤੈਂ ਪਰ ਬਹੁਤ ਹਾਂ, ਤੂੰ ਮੰਗਦਾ ਕਿਉ ਹੈਂ ਵਿਦਾ।
ਤੂੰ ਸੁਖੀ ਹੋ ਰਹੁ ਨਾਲ ਸਾਡੇ, ਨਾਲ ਸਾਡੇ ਰਹੁ ਸਦਾ।

---
* ਸੰਨ ਲੈ=ਕੱਢ ਲੈ, ਲੰਘਾ ਲੈ।

ਮਰਦਾਨਾ-

ਸੋਹਾਣ ਤੇਰੀ ਖੁਸ਼ੀ ਨੂੰ ਐਪਰ ਕਰੋ ਹੁਣ ਅਲਵਿਦਾ!
ਮੈਂ ਜਾਵਣਾ ਹੈ ਘਰਾਂ ਨੂੰ, ਹੁਣ ਵੱਸਣਾ ਹੈ ਘਰ ਸਦਾ।

ਗੁਰ ਨਾਨਕ-

ਰਹਿ ਜਾਇੰ ਸਾਡੇ ਨਾਲ ਮਿੱਤ੍ਰਾ, ਦੱਸ ਕੋਈ ਜੁਗਤ ਹੈ?
ਜਿਸ ਜੁਗਤ ਕਰਕੇ ਹੋ ਨਾ ਦੁਖੀਆ, ਦੱਸ ਕੋਈ ਉਕਤ ਹੈ?

ਮਰਦਾਨਾ-

ਹਾਂ ਜੁਗਤ ਹੈ ਇਕ 'ਜਗਤ ਗੁਰ' ਜੀ! ਕਰੋ ਜੇ ਕਰ 'ਰੱਬ ਜੀ'।
ਜੀ! ਗੁਆ ਦਿਓ ਏ ਭੁੱਖ ਮੇਰੀ, ਭੁੱਖ ਜਾਵਾਂ ਚੱਬ ਜੀ।
ਜੋ ਕਰੋ ਆਪ ਅਹਾਰ ਸਤਿਗੁਰ! ਉਹ ਮਿਰਾ ਆਹਾਰ ਹੋ।
ਮੈਂ ਜਾਤ ਨੀਵੀਂ ਭੁੱਖ ਵਾਲਾ ਤੁਸੀਂ ਬਖਸ਼ਣਹਾਰ ਹੋ।
ਔਗੁਣ ਚਿਤਾਰੋ ਨਾ ਕਦੀ, ਭੁੱਲਾਂ ਤਕਾਵੋ ਜੇ ਨਹੀਂ,
ਭੋਜਨ ਖੁਆਵੋ ਓ ਕਦੀ, ਜੋ ਆਪ ਖਾਂਦੇ ਹੋ ਸਹੀ।
ਜਿਸ ਆਸਰੇ ਹੋ ਆਪ ਰਹਿੰਦੇ, ਬਿਨਾਂ ਖਾਧੇ ਰੱਜਿਆਂ,
ਉਸ ਆਸਰੇ ਕਰ ਦਿਓ ਮੈਨੂੰ, ਰਹਾਂ ਮੈਂ ਭੀ ਰੱਜਿਆ।
ਜਾਂ ਭੁੱਖ ਛੱਟਵੀਂ ਰਾਤ ਦੀ ਮੇਰੀ ਗੁਰੂ ਜੀ ਲੈ ਲਓ,
ਦੇ ਦਿਓ ਢੱਕਣ ਢਿੱਡ ਮੇਰੇ, ਸਬਰ ਮੈਨੂੰ ਦੇ ਦਿਓ।
ਜੇ ਆਪਣੇ ਆਹਾਰ ਮੈਨੂੰ, ਆਪ ਨੇ ਨਹੀਂ ਪਾਲਣਾ।
ਦੇ ਦਿਓ ਛੁੱਟੀ ਡੂੰਮ ਨੂੰ, ਮੱਲੇ ਇਹ ਜਾ ਨਿਜ ਆਲ੍ਹਣਾ।

ਗੁਰ ਨਾਨਕ-

ਤੂੰ ਡੂੰਮ ਨਹੀਂ ਹੈਂ ਰਿਹਾ ਪਜਾਰੇ! ਰੱਬ-ਪਜਾਰਾ ਹੋ ਗਿਆ।
ਤੂੰ ਗੋਤ ਅਚੁਤ* ਹੋ ਗਿਆ, ਤੇ ਜਨਮ ਪਿਛਲਾ ਖੋ ਗਿਆ।
ਦੁਖ ਭੁੱਖ ਤੇਰੀ ਮਿੱਟ ਗਈ, ਰਸ ਨਾਮ ਤੇਰੇ ਧਸ ਗਿਆ।
ਓ ਰੱਬ ਖਾਲਕ ਖ਼ਲਕ ਦਾ ਹੈ ਰਿਦੇ ਤੇਰੇ ਵੱਸ ਗਿਆ।

* ਗੋਤ ਅਚੁਤ= ਜਿਸਦੀ ਕੋਈ ਜ਼ਾਤ ਨਾ ਹੋਵੇ। ਜ਼ਾਤ-ਪਾਤ ਤੋਂ ਉਪਰ।

ਹੁਣ ਰਹੇਗਾ ਆਧਾਰ ਭਾਈ, ਨਾਮ ਦਾ ਤੈਂ ਅੰਦਰੇ।
ਓ ਮਿਲੇ ਭੋਜਨ ਅਰਸ਼ ਦਾ ਜੋ ਆਂਵਦਾ ਮੈਂ ਅੰਦਰੇ।

ਕਵੀ-

ਸੁਣਕੇ ਉ **'ਭਾਈ'** ਹੋ ਗਿਆ, ਪੈਰਾਂ ਤੇ ਢੱਠਾ ਰੋਇਕੇ।
ਉਸ ਗੁਰੂ ਦੇ ਉਹ ਕਦਮ ਪਜਾਰਾ ਚੁੰਮਦਾ ਦਿਲ ਧੋਇਕੇ।

ਹੋ ਗਈ ਸੋਝੀ ਅਗਮ ਦੀ ਉਹ ਨਿਗਮ ਰੱਬੀ ਵਾਚਦਾ।
ਸੁਖ ਸੁਰਤ ਉੱਚੀ ਵਾਲੜੇ ਹਿਰਦੇ ਵਿਖੇ ਸੀ ਚਾਖਦਾ।

ਸੋਚਾਂ ਦਿਲੋਂ ਉਠ ਨੱਠੀਆਂ ਫਿਕਰਾਂ ਦੇ ਬੋਝੇ ਤੁਰ ਗਏ,
ਦਿਲ ਨਿਖਰਿਆ ਆਕਾਸ਼ ਜਜੋਂ, ਖੇੜੇ ਸੁ ਅੰਦਰ ਭਰ ਗਏ।

ਫਿਰ ਰੋਂਵਦਾ ਤੇ ਆਖਦਾ: 'ਮੈਂ ਬੜਾ ਔਗੁਣਹਾਰ ਹਾਂ।
"ਹਾਂ ਢੀਠ, ਬੋਲਾਂ ਸਾਮ੍ਹਣੇ ਬੇ-ਅਦਬ ਪਰ ਵਿਚ ਪਿਆਰ ਹਾਂ।

"ਹੈਂ ਧੰਨ ਨਾਨਕ ਗੁਰੂ ਤੂੰ, ਜੋ ਮੈਂ ਜਿਹਾਂ ਨੂੰ ਬਖਸ਼ਦਾ।
"ਮੈਂ ਬਾਲ ਵਾਂਗੂੰ ਜਿਦਾਂ ਕਰਦਾ, ਪੂਰਦਾ ਪਰ ਤੂੰ ਸਦਾ।

"ਤੂੰ ਧੰਨ ਨਾਨਕ ਗੁਰੂ ਪੂਰਾ, ਧੰਨ ਤਾਰਨ ਹਾਰ ਹੈਂ।
"ਤੂੰ ਧੰਨ ਰੱਖਣਹਾਰ ਬਾਬਾ! ਨੀਵਿਆਂ ਦਾ ਯਾਰ ਹੈਂ।"॥

{ਗੁ: ਨਾ: ਚ:-੨, ਅਧਿ:-੯੩}



ਗੀਤ ੯੭-

ਕਲਗ਼ੀਆਂ ਵਾਲੇ ਦੇ ਰਾਹਾਂ ਤੇ

## ਨਰਗਸ ਨੇ ਨੈਣ ਵਿਛਾਏ।

ਸਰਦੀ ਦੇ ਹੱਥੋਂ ਜਦ ਛਹਿ ਛਹਿ ਫੁੱਲਾਂ ਮੂੰਹ ਲੁਕਾਏ,
ਧੁੰਮ ਪਈ: 'ਗੁਰ ਕਲਗੀਆਂ ਵਾਲੇ ਅਜ ਆਏ, ਕੱਲ ਆਏ'।

ਤਦ ਨਰਗਸ ਨੇ ਨੈਣ ਰਸੀਲੇ ਹਿਤ ਅਲਸਾਏ ਖੁਹਲੇ,
ਚਿਰੀ ਵਿਛੁੰਨੇ, ਗੰਧ ਸੁਗੰਧੇ ਸਤਿਗੁਰ ਰਾਹ ਤੇ ਲਾਏ।
{ਕ: ਧ: ਚ:-੨ ਅਧਿ: ੫੮ ਦੇ ਬਾਦ}



ਗੀਤ ੯੮-

## ਤਰਲਾ।*

ਜਗਤ ਜਲੇ ਮਾਯਾ ਵਿਖੇ, ਪ੍ਰੇਮੀ ਭਰੇ ਵਿਰਾਗ,
ਹੇ ਕਲਗੀਧਰ! ਤਾਰਨਾ, ਦੇ ਅਪਣਾ ਅਨੁਰਾਗ॥



* ਇਹ ਦੋ ਪੰਕਤੀਆਂ "ਵਚਿਤ੍ਰ ਸੁਪਨੇ" ਨਾਮ ਦੇ ਟ੍ਰੈਕਟ ਨੰ: ੧੨੨੮ ਵਿਚੋਂ ਲਈਆਂ। ਉਚ ਮੰਡਲਾਂ ਦੇ ਵਾਸੀਆਂ ਦੀ ਸ੍ਰੀ ਕਲਗੀਧਰ ਅਗੇ ਬੇਨਤੀ ਹੈ।

ਗੀਤ ੬੯-

# ਦਸਮ ਗੁਰੂ ਦਰਸ਼ਨ। *

ਇਕ ਦਿਨ ਗੁਰੂ ਗੁਬਿੰਦ ਸਿੰਘ ਸਾਹਿਬ ਕਲਗੀਆਂ ਵਾਲੇ ਸ੍ਵਾਮੀ,
ਦਾਸਾਂ ਦੇ ਰਖਜਕ, ਸਿਖ ਪਾਲਕ ਪਜਾਰਿਆਂ ਅੰਤਰ ਜਾਮੀ,
ਸਤਲੁਜ ਨਦੀ ਕਿਨਾਰੇ ਬੈਠੇ, ਸੰਗਤ ਜੁੜੀ ਚੁਫੇਰੇ,
ਜਿਉਂ ਪੁੰਨਿਆਂ ਦਾ ਚੰਦ ਪ੍ਰਕਾਸ਼ੇ ਵਿੱਚ ਤਾਰਿਆਂ ਘੇਰੇ।
ਕਲਗੀ ਜਿਗ੍ਹਾ ਬਿਰਾਜੇ ਮੱਥੇ, ਲਕ ਤਲਵਾਰ ਸੁਹਾਵੇ,
ਭੱਥਾ ਤੂਣ ਤੀਰ ਦਾ ਭਰਿਆ, ਧਨੁਖ ਲਹਿਰ ਦਿਖਲਾਵੇ।
ਮਸਤਕ ਚਮਕ ਅਨੋਖੀ ਦੇਵੇ, ਦੂਹਰੀ ਝਲਕ ਪ੍ਰਕਾਸ਼ੇ,
ਨਾਲੇ ਚਮਕ ਬੀਰ ਰਸ ਦੇਂਦਾ, ਰਸ ਸ਼ਾਂਤੀ[੧] ਬੀ ਲਾਸੇ।
ਦੋਵੇਂ ਇਕ ਥਾਂ ਕੱਠੇ ਹੋਏ, ਪਾਵਸ[੨] ਮਾਨੋਂ ਆਈ।
ਸੂਰਜ ਤੇਜ ਦਿਪੇ ਹੈ, ਨਾਲੇ ਬਰਖਾ ਛਹਿਬਰ ਲਾਈ।
ਨੇਤਰ ਦੋਵੇਂ ਭਰੇ ਖਲੋਤੇ ਦੁਹਾਂ ਰਸਾਂ ਵਿਚ ਐਸੇ:
ਗਰਮੀ ਚਾਨਣ ਦੁਇ ਮਿਲ ਰਹਿੰਦੇ ਇਕ ਸੂਰਜ ਵਿਚ ਜੈਸੇ।
ਕਵਲਾਂ ਵਰਗਾ ਸੁੰਦਰ ਮੁਖੜਾ ਮੁਸਕਰਾਇ ਮਨ ਮੋਹੇ,
ਹੁਕਮ ਕਰੇ ਤੇ ਸ਼ਾਂਤੀ ਦੇਵੇ, ਅਚਰਜ ਕਰ ਕਰ ਸੋਹੇ।
ਬੀਰ, ਸ਼ਾਂਤ ਤੇ ਅਦਭੁਤ[੩] ਤਿੰਨੇ ਇੱਥੇ ਰਲੇ ਪ੍ਰਕਾਸ਼ਣ,
ਮਾਨੋਂ ਬਰਖਾ ਧੁੱਪ ਚਮਕਦੀ, ਧਨੁਖ ਅਕਾਸ਼ੀ[੪] ਲਾਸਣ।
ਫਿਰ ਮੂੰਹੋਂ ਇਉਂ ਵਾਕ ਉਚਾਰਨ ਮਿੱਠੇ ਪਜਾਰੇ ਸੁਹਣੇ
ਮਾਤ ਪਿਤਾ ਮਮਤਾ ਦੇ ਜਿੱਕੁਰ ਪੁਤ ਨੂੰ ਕਹਿ ਮਨ ਮੋਹਣੇ

---

* ਇਹ ਕਵਿਤਾ ਅਪ੍ਰੈਲ ੧੯੦੩ ਤੋਂ ਪਹਿਲਾਂ ਕਦੀ ਪਹਿਲੀ ਵੇਰ ਛਪੀ, ਗਾਲਬਨ ਗੁਰਪੁਰਬ ਸਪਤਮੀ ਤੇ ਪ੍ਰਕਾਸ਼ਤ ਹੋਈ ਸੀ ਤੇ ਦੂਜੀ ਵੇਰ ਅਕਤੂਬਰ ੧੯੦੩ ਵਿਚ ਪ੍ਰਕਾਸ਼ਤ ਹੋਈ।

੧. ਭਗਤ ਜਿਸ ਆਤਮ ਰਸ ਨੂੰ ਮਾਣਦੇ ਹਨ ਉਹ ਸ਼ਾਂਤਿ ਰਸ ਹੈ।

੨. ਬਰਸਾਤ।

੩. ਅਨੋਖੀ ਅਰ ਸੁੰਦਰ ਵਸਤੂ ਤੋਂ ਜੋ ਵਿਸਮਯ ਦਾ ਭਾਵ ਪੈਦਾ ਹੋਕੇ ਰਸ ਰੂਪ ਹੋ ਜਾਵੇ ਉਹ ਅਦਭੁਤ ਰਸ ਕਹੀਦਾ ਹੈ।

੪. ਬਰਖਾ=ਸ਼ਾਂਤਿ। ਧੁੱਪ=ਬੀਰ। ਧਨੁਖ-ਅਕਾਸ਼ੀ=ਅਦਭੁਤ।

ਵਾਤਸੱਲ[1] ਇਹ ਚੌਥਾ ਰਸ ਬੀ, ਨਾਲੇ ਆਕੇ ਰਲਿਆ।
ਰਸ ਸੰਗਮ[2] ਗੁਰ ਮੁਖੜਾ ਬਣਿਆ, ਕਵਲ ਦੁਪਹਿਰੀ ਖਿਲਿਆ।
ਧੁਪ, ਵਰਖਾ ਤੇ ਪੀਂਘ ਅਕਾਸ਼ੀ, ਪੌਣ ਜੱਫੀਆਂ ਪਾਂਦੀ।
ਚਾਰੋਂ ਮਾਨੋਂ ਕੱਠੇ ਹੋਏ, ਉਪਮਾ ਕਹੀ ਨ ਜਾਂਦੀ।
ਬਾਂਕੀ ਦੇਹ ਲੰਮੇਰੀ ਡੀਲੋਂ ਆਸਨ ਚੁਸਤ ਜਮਾਏ
ਇਕ ਹੱਥ ਸਿਮਰਨਿ[3], ਦੂਏ ਅਸਿ[4] ਲੈ, ਸਤਿਗੁਰ ਬੈਸ ਸੁਹਾਏ।
ਐਸੇ ਤੇਜਵਾਨ ਗੁਰ ਸੁੰਦਰ ਕਲਗੀਆਂ ਵਾਲੇ ਪਜਾਰੇ,
ਨਿੱਤ ਬਿਰਾਜਣ ਮਨ ਸਾਡੇ ਵਿਚ ਸਿੱਖ ਜਾਣ ਬਲਿਹਾਰੇ॥
{ਕ: ਧ: ਚ:-੨, ਅਧਿ:-੬੧}



੧. ਮਾਤਾ ਪਿਤਾ ਤੇ ਉਲਾਦ ਦਾ ਪ੍ਰਸਪਰ ਪ੍ਰੇਮ।
੨. ਰਸਾਂ ਦਾ ਇਕ ਥਾਂ ਇਕੱਠ।
੩. ਸਿਮਰਨੀ, ਮਾਲਾ।
੪. ਤਲਵਾਰ

ਗੀਤ ੭੦-

## ਰਾਮਦੱਤ ਬ੍ਰਾਹਮਨ ਦੀ ਅਰਜੋਈ। *

ਤਾਰ ਕਲਗ਼ੀ ਵਾਲਿਆ ਸੰਸਾਰ ਤਾਈਂ ਤਾਰ ਲੈ!
ਵਿਚ ਇਕ ਮੈਨੂੰ ਬੀ ਨਿਆਸਰੇ ਨੂੰ ਤਾਰ ਲੈ!
ਤਾਰ ਕਲਗ਼ੀ ਵਾਲਿਆ ਤੂੰ ਮੈਨੂੰ ਕਰ ਪਾਰ ਲੈ!
ਉਬਾਰ ਸੁਹਣੇ ਦਾਤਿਆ! ਇਸ ਕੀਰ ਨੂੰ ਉਬਾਰ ਲੈ!

{ਕ: ਧ: ਚ:-੨, ਅਧਿ-੬੩}



ਗੀਤ ੭੧-

ਕਲਗ਼ੀਆਂ ਵਾਲੇ ਦੇ ਸ੍ਵਾਗਤ ਵਿਚ

## ਗੈਂਦੇ ਦਾ ਫੁੱਲ।

ਮੋਤੀਆ ਰਿਹਾ ਨ ਰਹੀ ਚੰਬੇਲੀ
ਗਏ ਗੁਲਾਬ ਸੁ ਸੁੱਚੇ,
ਗੈਂਦੇ ਜੀ! "ਕਿੰਵ ਰੂਪ ਦਿਖਾਏ?
ਸਰਦੀਓਂ ਨਹੀਂ ਸੰਗੁੱਚੇ?"
ਗੈਂਦੇ ਕਿਹਾ: "ਮੈਂ ਹੁਸਨ ਰਾਜ ਨੇ
ਖੇੜਾ ਲਾਕੇ ਧੁਰ ਦਾ,
"ਸ੍ਵਾਗਤ ਸਤਿਗੁਰ ਲਈ ਘੱਲਿਆ-
'ਖੜੇ ਰਹੋ ਖਿੜ ਉੱਚੇ'।"

{ਕ: ਧ: ਚ:-੨ ਅਧਿ: ੬੪ ਦੇ ਬਾਦ}



* ਇਹ ਗੀਤ ਸੰ: ਗੁ: ਨਾ: ਸਾ:-੪੬੪ (੩ ਜਨਵਰੀ, ੧੯੩੩) ਦੀ ਰਚਨਾ ਹੈ। ਸ੍ਰੀ ਕਲਗੀਧਰ ਜੀ ਦੀ ਕੁਰਕਸ਼ੇਤਰ ਫੇਰੀ ਸਮੇਂ ਰਾਮਦੱਤ ਨਾਲ ਭੇਟ ਹੋਈ। ਇਹ ਰਾਮਦੱਤ ਬ੍ਰਾਹਮਨ ਇਕ ਜਗਯਾਸੂ ਸੀ ਜੋ ਗੁਰੂ ਜੀ ਦੇ ਬਚਨ ਬਿਲਾਸ ਸੁਣਦਾ ਸੀ। ਇਸ ਨੂੰ ਪੂਰਨ ਨਿਸਚਾ ਹੋ ਗਿਆ ਕਿ ਮੇਰੀ ਕਲਿਆਣ ਇਸ ਸਾਹਿਬ ਜੋਤੀ ਤੋਂ ਹੀ ਹੋ ਸਕਦੀ ਹੈ।

-ਸੰਪਾਦਕ

ਗੀਤ ੭੨-

## ਬਸੰਤ ਤੋਂ ਪਹਿਲੇ ਬਸੰਤ।

ਮੌਸਮ ਅਜੇ ਬਸੰਤ ਦਾ ਆਇਆ ਨਾਂ
ਸਰਹੋਂ ਤੋਰੀਏ ਜ਼ਰੀ ਖਿਲਾਰ ਦਿੱਤੀ।

ਜਗਤਨਾਥ ਦੇ ਆਇਆਂ ਬਹਾਰ ਦਿੱਸੇ,
ਬਿਨ ਬਸੰਤ ਬਸੰਤ ਖਿਲਾਰ ਦਿੱਤੀ।

ਆਖਣ: "ਆਂਵਦਾ ਮਾਣ ਨਿਮਾਣਿਆਂ ਦਾ,
"ਅਸਾਂ ਨੀਵਿਆਂ ਲਾ ਗੁਲਜ਼ਾਰ ਦਿੱਤੀ।

"ਕਿਵੇਂ ਕਲਗੀਆਂ ਵਾਲੇ ਦੀ ਨਜ਼ਰ ਪੈ ਜਜੇ
"ਜਿਸਨੇ ਭੌਜਲੋਂ ਦੂਨੀ ਹੈ ਪਾਰ ਕੀਤੀ।"

{ਕ: ਧ: ਚ:-੨, ਅਧਿ: ੬੪ ਦੇ ਬਾਦ}



ਗੀਤ ੭੩-

ਕਲਗੀਆਂ ਵਾਲੇ ਦੀਆਂ ਸਾਈਂ ਰੰਗ ਰੱਤੀਆਂ ਨਿਗਾਹਾਂ

# ਪਾਉਂਟੇ ਸਾਹਿਬ ਵਗ ਰਹੀ ਜਮਨਾਂ ਦੇ ਪਾਣੀਆਂ ਉਤੇ !

ਨੂਰੀ ਨੈਣਾਂ ਤੋਂ ਤਿਲਕੀਆਂ ਨਜ਼ਰ ਕਿਰਨਾਂ,
ਛਾਲਾਂ ਮਾਰਕੇ ਜਮਨਾ ਤੇ ਆਣ ਪਈਆਂ।

ਬੂੰਦ ਬੂੰਦ ਨੇ ਲਿਸ਼ਕ ਥੁੱਰਾਟ ਖਾਧੀ,
ਲਹਿਰਾਂ ਚਮਕੀਆਂ ਚੁੱਪ ਹੋ ਕੰਬ ਗਈਆਂ।

ਚਕਾਚੂੰਧ ਹੋਈਆਂ ਪਾਣੀ ਭਰਨ ਆਈਆਂ,
ਹੱਥੋਂ ਗਾਗਰਾਂ ਤਿਲਕਕੇ ਹੇਠ ਢਈਆਂ।

ਪਾਣੀ ਪੀਂਵਦੇ ਮਿਰਗ ਬਝੱਕ ਰਹਿ ਗਏ,
ਅਖਾਂ ਜੋਗੀਆਂ ਨੇ ਝੱਟ ਖੋਲ੍ਹ ਲਈਆਂ॥

{ਕ: ਧ: ਚ:-੨ ਦੇ ਅਧਿ: ੬੮ ਦੇ ਬਾਦ}



ਗੀਤ ੭੪-

## ਭਾਈ ਕਨ੍ਹਯਾ। *

ਕਲਗੀਧਰ ਦੇ ਪਾਸ ਕੋਈ ਆ
ਪਿਆ ਸ਼ਿਕੈਤ ਲਗਾਵੇ:-
"ਮਾਰ ਮਾਰ ਕੇ ਸਿੱਖ ਤੁਰਕ ਨੂੰ
ਕਾਰੀ ਫੱਟ ਜਦ ਲਾਵੇ,
"ਭਾਈ ਕਨ੍ਹੱਯਾ ਤਦੋਂ ਤੁਰਕ ਨੂੰ,
ਪਾਣੀ ਆਣ ਪਿਲਾਵੇ।
"ਅਪਣਾ ਹੋ ਕੇ ਭਾਈ ਕਨ੍ਹੱਯਾ
ਦੇਖੋ ਕਹਿਰ ਕਮਾਵੇ।
"ਉਸਦਾ ਕੰਮ ਹੈ ਆਪਣੇ ਲਸ਼ਕਰ
ਸਿੱਖਾਂ ਨੀਰ ਪਿਲਾਣਾ,
"ਨਾਂ ਕੇ ਵੈਰੀ ਨੂੰ ਰਣ ਤੱਤੇ
ਪੁੱਤਾਂ ਵਾਂਙ ਖਿਡਾਣਾ?
"ਰਣ ਤੱਤੇ ਦੀ ਨੀਤੀ-'ਮਾਰਨ'
ਜਿਉਂ ਕਿਉਂ ਦੁਸ਼ਮਨ ਕੋਹੀਏ।
"ਜੋ ਵੈਰੀ ਨੂੰ ਪਜਾਰ ਕਰਾਵੇ,
ਉਸਨੂੰ ਦੁਸ਼ਮਨ ਕਹੀਏ"।
ਸੱਦ ਕੱਨ੍ਹਯੇ ਗੁਰਾਂ ਪੁੱਛਿਆ
ਸਾਰੀ ਗੱਲ ਸੁਣਾਈ।

* ਇਹ ਨਿੱਕੀ ਜਿਹੀ ਕਵਿਤਾ 'ਤੈਨੂੰ ਪਿਆ ਪਿਲਾਵਾਂ ਪਾਣੀ' ਦੇ ਸਿਰਨਾਵੇਂ ਹੇਠਾਂ ੨੨ ਪੋਹ ਸੰ: ਗੁ: ਨਾ: ਸਾ: ੪੫੩ {੫ ਜਨਵਰੀ ੧੯੨੨} ਦੇ ਗੁਰਪੁਰਬ ਸਪਤਮੀ ਦੇ ਖਾਲਸਾ ਸਮਾਚਾਰ ਵਿਖੇ ਪ੍ਰਕਾਸ਼ੀ ਸੀ।

ਸੀਸ ਨਿਵਾਇਆ ਰੰਗਰਤੜੇ ਨੇ
ਬਿਨਤੀ ਮੁਖੋਂ ਅਲਾਈ-
"ਤੈਨੂੰ ਪਿਆ ਪਿਲਾਵਾਂ ਪਾਣੀ
ਸਿਰ ਮੇਰੇ ਦੇ ਸਾਈਂ!
"ਤੁਰਕ ਅਤੁਰਕ ਨ ਦਿਸਦਾ ਮੈਨੂੰ
ਤੂੰ ਸਾਰੇ ਦਿਸਿ ਆਈਂ।
"ਪਿਆਰੇ ਦੇ ਇਕ ਪਜਾਰ ਪੁਰੋਤਾ
ਉਸ ਦੀ ਸੇਵ ਕਰਾਵਾਂ,
"ਉਸ ਨੂੰ ਦੇਖਾਂ, ਉਸ ਨੂੰ ਸੇਵਾਂ,
ਪਾਣੀ ਉਨੂੰ ਪਿਲਾਵਾਂ"।
ਹੱਸੇ ਤੇ ਗਲ ਲਾਇਆ ਪਜਾਰਾ
ਡੱਬੀ ਹੱਥ ਫੜਾਈ:-
"ਪਾਣੀ ਨਾਲ ਮਲ੍ਹਮ ਬੀ ਰੱਖੀਂ
ਲੋੜ ਪਈ ਤੇ ਲਾਈਂ"।

{ਕ: ਧ: ਚ:-੨, ਅਧਿ:-੬੯}



ਗੀਤ ੭੫-

# ਭਾਰਤ ਭੂਮੀ ਦਾ ਵਿਰਲਾਪ। *

{ਧਾਰਨਾ-ਕਹੂੰ ਕਿਆ ਤੁਝ ਕੋ ਐ ਬਾਦੇ ਬਹਾਰ।}

ਤੁਰ ਗਏ ਦਸਮ ਗੁਰੂ ਦੇ ਲਾਲ।
ਦੁਨੀਆਂ ਤਿਆਗੀ ਧਰਮ ਨ ਤਜਾਗਜਾ
ਲਿਆ ਜਫਰ ਸਿਰ ਜਾਲ।

ਡਗਮਗ ਧਰਤੀ ਦਾ ਦਿਲ ਕੰਬਿਆ,
ਆਯਾ ਕਹਿਰ ਭੁਚਾਲ।
ਗੜ-ਗੜਾਟ ਕਰ ਗਗਨ ਗਰਜਿਆ,
ਝੱਖੜ ਝੁਲੇ ਕਰਾਲ॥੧॥
ਕੁਦਰਤ ਹੋਇ ਗਈ ਬੇਹਾਲ॥
ਤੁਰ ਗਏ.......

ਭਾਰਤ ਭੂਮੀ ਰੋ ਰੋ ਕੂਕੇ,
ਗਏ ਕਿਧਰ ਮੈਂ ਬਾਲ।
ਨਜ਼ਰ ਮੇਰੀ ਥੀਂ ਉਹਲੇ ਹੋ ਗਏ
ਜਾਇ ਲੁਕੇ ਕਿਸ ਢਾਲ?॥੨॥
ਹਾਇ! ਮੈਂ ਰੋ ਰੋ ਹੋਈ ਨਿਢਾਲ॥
ਤੁਰ ਗਏ.......

ਆਓ ਪਿਆਰੇ ਦਰਸ ਦਿਖਾਓ,
ਲਗੋ ਮਾਉਂ ਗਲ ਨਾਲ।
ਅੱਖੀਂ ਸੁੱਖ ਕਲੇਜਾ ਠੰਢਾ,
ਖੁਸ਼ੀ ਹੋਇ ਵਾਲ ਵਾਲ॥੩॥
ਵਿਛੜ ਕੇ ਪੈ ਗਏ ਚਿੰਤਾ ਜਾਲ॥
ਤੁਰ ਗਏ.......

* ਇਹ ਗੀਤ ਸੰ: ਗੁ: ਨਾ: ਸਾ:-੪੨੭ (੧੯੯੫ ਈ:) ਦੀ ਰਚਨਾ ਹੈ।

ਆਖਣ ਲੋਕੀਂ ਲਾਲ ਦੁਲਾਰੇ,
ਦੁਸ਼ਟਾਂ ਕੀਤੇ ਕਾਲ।
ਚਿਣ ਕੇ ਕੰਧਾਂ ਵਿਚ ਮੈਂ ਸੁਹਣੇ
ਹੋਏ ਨੀਚ ਨਿਹਾਲ॥੪॥
ਹਾਂ ਜੀ ਡਿੱਗ ਪਈ ਓ ਪਾਲ॥
ਤੁਰ ਗਏ.......

ਦੁਸ਼ਟ ਸਭਾ ਇਕ ਬੈਠੀ ਰਲਕੇ,
ਖੜੇ ਬਹਾਦੁਰ ਬਾਲ।
ਕਹਿਣ ਕਬੂਲੋ ਦੀਨ, ਨਹੀਂ ਤਾਂ
ਮਾਰ ਕਰਾਂ ਬੇਹਾਲ॥੫॥
ਧਰਮ ਵਿਚ ਰਤਾ ਨਾ ਡੋਲੇ ਲਾਲ॥
ਤੁਰ ਗਏ.......

ਦਸਮ ਗੁਰੂ ਦੇ ਬੋਲੇ ਸੂਰੇ,
ਅੰਤ ਆਵਣਾ ਕਾਲ।
ਅੱਜ ਨੂੰ ਆਵੇ ਕੱਲ ਨੂੰ ਆਵੇ,
ਟਲੇ ਨ ਕੀਤਿਆਂ ਟਾਲ॥੬॥
ਧਰਮ ਲਈ, ਮਰਨਾ ਪੁੰਨ ਬਿਸਾਲ॥
ਤੁਰ ਗਏ.......

ਦਰਦ ਬਿਦਰਦਾਂ ਮੂਲ ਨ ਉਪਜਿਆ,
ਭੜਕੀ ਕ੍ਰੋਧ ਜੁਆਲ।
ਮਾਰ ਖੜਗ ਤਨ ਜੁਦਾ ਕਰਾਏ,
ਪਹੁੰਚੇ ਪਾਸ ਅਕਾਲ॥੭॥
ਹਾਂ ਜੀ ਪਹੁੰਚੇ ਪਾਸ ਅਕਾਲ॥
ਤੁਰ ਗਏ.......

ਸਿੰਘ ਜ਼ੋਰਾਵਰ ਪਿਆਰੇ ਲੀਤੇ,
ਭ੍ਰਾਤ ਫ਼ਤੇ ਸਿੰਘ ਨਾਲ।
ਧਰਮ ਰਖਨ ਹਿਤ ਸਿਰ ਦੇ ਦੋਵੇਂ,
ਪਹੁੰਚੇ ਪਾਸ ਗੁਪਾਲ॥੮॥
ਹੋਇ ਸ਼ਹੀਦ ਗਏ ਗੁਰ ਲਾਲ॥
ਤੁਰ ਗਏ.......

ਸਹਿ ਨਾ ਸਕੇਗੀ ਦੁਖ ਇਹ ਮਾਤਾ,
ਜਾਊ ਪੋਤਿਆਂ ਨਾਲ।
ਸ਼ੋਕ ਹੋਇਗਾ ਦੇਸ਼ ਦੇਸ਼ ਵਿਚ,
ਸੁਣ ਏ ਕਹਿਰ ਕਮਾਲ॥੯॥
ਗਏ ਓਹ, ਚਿਤਾ ਭਾਂਬੜ ਬਾਲ॥
ਤੁਰ ਗਏ.......

ਦੁਸ਼ਟ ਰਾਜ ਦੇ ਸਖ਼ਤ ਉਪੱਦ੍ਰਵ,
ਕਟਣੇ ਹੋਏ ਮੁਹਾਲ।
ਚੜ੍ਹੇ ਸੂਰ ਨਿਤ ਸਹਾਂ ਨਵੇਂ ਦੁਖ,
ਕਤਲ ਹੋਇ ਮੇਰੀ ਆਲ॥੧੦॥
ਹਾਇ ਪ੍ਰਭੂ ਜੀ! ਮੇਰੀ ਜਾਇ ਅਜਾਈਂ ਘਾਲ॥
ਤੁਰ ਗਏ.......

ਪਾਪ ਰਾਜ ਦਾ ਨਾਸ਼ ਕਰੋ ਪ੍ਰਭੂ,
ਅਪਦਾ ਦੇਵੋ ਟਾਲ।
ਸੱਤ ਧਰਮ ਜਗ ਵਿੱਚ ਫੈਲਾਵੇ,
ਸਫ਼ਲ ਹੋਇ ਗੁਰ ਘਾਲ॥੧੧॥
ਗੂੰਜੇ ਫਿਰ ਸਤਿ ਸ੍ਰੀ ਅਕਾਲ॥
ਤੁਰ ਗਏ.......

ਸ੍ਰਿਸ਼ਟੀ ਸਾਰੀ ਸਜੇ ਖਾਲਸਾ,
ਦੂਰ ਹੋਣ ਭ੍ਰਮ ਜਾਲ।
ਸਿੰਘ ਸੂਰ ਹੋ ਖੁਸ਼ੀਆਂ ਮਾਣਨ,
ਕਰਨ ਧਰਮ ਪ੍ਰਤਿਪਾਲ॥੧੨॥
ਇਸ ਬਿਧ, ਕੂੜੇ ਟੁੱਟਨ ਪਾਲ॥
ਤੁਰ ਗਏ.......॥

{ਕ: ਧ: ਚ:-੨, ਅਧਿ: ੭੩}



ਗੀਤ ੭੬-

## ਮਾਈ ਭਾਗੋ। *

ਦੁਨੀਆਂ ਦੀ ਉਂਗਲ ਤੋਂ ਉੱਚਾ ਦਾਗ਼ ਦੋਖ ਤੋਂ ਖਾਲੀ।
ਤੇਰਾ ਤੰਬੂ ਨਿੱਕਾ ਜੇਹਾ, ਦੇਂਦਾ ਪਿਆ ਦਿਖਾਲੀ।

ਨਿੰਦਾ ਦੀ ਨਹੀਂ ਪਹੁੰਚ ਓਸ ਥਾਂ ਜਿਸ ਟਿੱਬੀ ਤੈਂ ਡੇਰਾ,
ਕੁਈ ਉਲਾਮ੍ਹਾਂ ਉਡ ਨ ਪਹੁੰਚੇ, ਉੱਚ ਟਿਕਾਣਾ ਤੇਰਾ।

ਤੂੰ ਲੰਮੀ ਉੱਚੀ ਤੇ ਭਰਵੀਂ ਸੂਰਤ ਰੰਗ ਜਲਾਲੀ,
ਤਰਸਾਂ ਵਾਲੀ ਪਰ ਭੈ ਨ੍ਹਾਹੀਂ, ਚੜ੍ਹੀ ਸੱਚ ਦੀ ਲਾਲੀ।

ਸੱਚ ਉਭਰੇਂਦਾ ਸੀਨੇ ਤੇਰੇ, ਚਿਹਰੇ ਸਿਦਕ ਚੜ੍ਹੇਂਦਾ;
ਤੋੜ ਨਿਭਾਵਨ ਵਾਲਾ ਖੇੜਾ ਲੂੰ ਲੂੰ ਵਿੱਚ ਵਸੇਂਦਾ।

ਸੱਜੇ ਖੱਬੇ ਤੱਕੇਂ ਨਾਹੀਂ, ਪਿੱਛੇ ਮੁੜ ਨਾ ਦੇਖੇਂ,
ਅੱਗੇ ਤਾਂਘ ਅਗੇਰੇ ਰੱਖੇਂ, ਅੱਗਾ ਅੱਗਾ ਵੇਖੇਂ।

"ਸੱਚ" "ਸਿਦਕ" ਦੋ ਤਾਰੇ ਤੇਰੀ ਅਖੀਂ ਅਰਸ਼ੋਂ ਆਏ,
ਨਜ਼ਰ ਉਚੇਰੀ ਅਰਸ਼ਾਂ ਵੰਨੇ, ਪੱਕੀ ਗਏ ਟਿਕਾਏ।

ਟਕ ਬੰਨ੍ਹੀਂ ਦੋਹਾਂ ਤੇ ਤੂੰ ਹੈ, ਵਧਦੀ ਵਧਦੀ ਜਾਏਂ,
ਇਕੋ ਸਾਂਗ[1] ਹਥ ਦੀ ਤੇਰੀ ਦੁਨੀਆਂ ਰਾਹ ਦਿਖਾਏ।

ਭਾਗੋ! ਤੂੰ ਭਾਗਾਂ ਹੈਂ ਵਾਲੀ, ਬਡੇ ਭਾਗ ਹਨ ਤੇਰੇ।
ਭਾਗ ਗਏ ਤੈਂ ਪਾਸੋਂ ਪਾਪੀ ਪੰਜ ਦੂਤ ਚਕ ਡੇਰੇ।

---

* ਇਹ ਕਵਿਤਾ ੩ ਪੋਹ ਸੰ: ਗੁ: ਨਾ: ਸਾ: ੪੪੬ {੧੭ ਦਸੰਬਰ ੧੯੧੪} ਨੂੰ ਗੁਰਪੁਰਬ ਸਪਤਮੀ ਦੇ ਖਾਲਸਾ ਸਮਾਚਾਰ ਵਿਖੇ ਪ੍ਰਕਾਸ਼ਿਆ ਸੀ।

੧. ਖੇਤੀ ਕਰਨ ਦਾ ਲਕੜੀ ਦਾ ਕੁਦਰਤੀ ਬਣਿਆ ਸੰਦ ਜੋ ਅਗੋਂ ਦੁਮੂਹਾਂ ਤੇ ਪਿਛੋਂ ਇਕ ਦਸਤੇ ਵਾਲਾ ਹੁੰਦਾ ਹੈ।

ਨਿਤਰੀ ਤੂੰ, ਨਿੱਤਰ ਵਿਚ ਥਲ ਦੇ ਸੱਚੀ ਸਾਂਗ ਘੁਕਾਈ,
ਡੁੱਬੇ ਤਰੇ, ਨਿੱਤਰੇ ਵੀਰਨ ਤਿੱਖੀ ਤੇਗ਼ ਚਲਾਈ।

ਤੇਰੇ ਸਿਦਕ-ਸਿਤਾਰੇ ਬੀਰਾ! ਕਿੰਨੇ ਰਾਹ ਲਗਾਏ,
ਸੱਚੇ ਯਗ, ਸਿਦਕਾਂ ਯਗਵੇਦੀ ਹਸ ਹਸ ਹੋਮ ਕਰਾਏ।

ਤੂੰ ਚਾਨਣ, ਸਾਗਰ ਘਰ ਚਾਨਣ[1], ਬੜਿਆਂ ਰਾਹ ਦਿਖਾਏਂ,
ਤੈਂ ਵਲ ਤੱਕ ਬਚੇ ਕਈ ਬੋਹਿਥ, ਰਸਤੇ ਜਿਨਾਂ ਖੁੰਝਾਏ।

ਤੂੰ ਮੀਨਾਰ, ਮੁਨਾਰਾ ਚਾਨਣ, ਤੂੰ ਪਾਂਧੀਆਂ ਦਾ ਤਾਰਾ,
ਅੱਚੁਤ[2] ਸਦਾ ਨਿਰੋਲ ਲਿਸ਼ਕਦਾ ਤੇਰਾ ਹੈ ਚਮਕਾਰਾ।

{ਕ: ਧ: ਚ:-੨, ਅਧਿ:-੮੩}



੧. ਸਮੁੰਦ੍ਰ ਕਿਨਾਰੇ ਚਾਨਣ ਮੁਨਾਰਾ (Light House) ਜੇੜਾ ਜਹਾਜ਼ਾਂ ਨੂੰ guide ਕਰਦਾ ਹੈ।
੨. ਨਾ ਮੁੱਕਣ ਵਾਲਾ।

ਗੀਤ ੭੭-

# ਫ਼ਕੀਰ ਇਬ੍ਰਾਹੀਮ ਦੀ ਸਿਕ। *

ਤੜਪ ਪਈ ਤੜਪਾਂਦੀ ਅੰਦਰ
ਸਿੱਕ ਕੁਈ ਧੂਹ ਪਾਂਦੀ ਹੈ।

ਅਣਬੁਝਦੀ ਕੁਈ ਡੰਝ ਕਾਲਜਾ
ਖੂਹ ਖੂਹ ਕੇ ਲਈ ਜਾਂਦੀ ਹੈ।

ਕੁਝ ਹੁੰਦਾ ਕੁਝ ਹੁੰਦਾ ਭਾਸੇ,
ਕੀ ਭਾਸੇ? ਕੁਈ ਸਮਝ ਨਹੀਂ,

ਪੀੜ ਕਲੇਜੇ, ਨੀਰ ਨੈਣ ਵਿਚ
ਘੁਲਦੀ ਜਿੰਦੜੀ ਜਾਂਦੀ ਹੈ।

{ਕ: ਧ: ਚ:-੨ ਅਧਿ:-੮੪}



* ਇਹ ਰਚਨਾ ਸੰ: ਗੁ: ਨਾ: ਸਾ:-੪੫੧ (੧੯੨੦ ਈ:) ਦੀ ਹੈ। ਇਹੋ ਸੱਯਦ ਇਬ੍ਰਾਹੀਮ ਮਾਲਵੇ ਦੇਸ਼, ਛਤਿਆਣੇ ਪਿੰਡ ਇਕ ਟਿਬੀ ਤੇ ਆਪਣੀ ਕੁਟੀਆ ਬਾਹਰ ਬੈਠਾ ਹੈ। ਸਚਾ ਜਗਿਆਸੂ ਹੈ, ਬੜੇ ਜ਼ੁਹਦ ਕਰ ਚੁਕਾ ਹੈ, ਪੀਰਾਂ ਫ਼ਕੀਰਾਂ ਨੂੰ ਮਿਲ ਚੁਕਾ ਹੈ ਪਰ ਕੋਈ ਡੂੰਘੀ ਪਿਆਸ ਹੈ, ਹਾਇ। ਮਿਲੇ; ਕੌਣ ਮਿਲੇ? ਪਤਾ ਨਹੀਂ ਮਨ ਕਿਸ ਨੂੰ ਲੋਚਦਾ ਹੈ। ਕਵੀ ਜੀ ਨੇ ਉਸ ਦੇ ਭਾਵ ਕਲਮਬੰਦ ਕੀਤੇ ਹਨ। -ਸੰਪਾਦਕ

ਗੀਤ ੭੮-

# ਫ਼ਕੀਰ ਇਬ੍ਰਾਹੀਮ ਜੀ ਦੀ ਆਪਣੇ ਸਤਸੰਗੀ ਸਿਪਾਹੀ ਨੂੰ ਬੇਨਤੀ। *

ਤੂੰ ਡਿੱਠਾ ਅਸਾਂ ਦਿਖਾਲ ਕੁੜੇ।
ਕਰਿ ਦਰਸ਼ਨ ਨਾਲ ਨਿਹਾਲ ਕੁੜੇ।
ਤੂੰ ਜਪਿਆ ਅਸਾਂ ਜਪਾਲ ਕੁੜੇ।
ਅੰਗ ਪਿਆਰਾਂ ਵਾਲਾ ਪਾਲ ਕੁੜੇ।[੧]

{ਕ: ਧ: ਚ:-੨, ਅਧਿ:-੮੪}



* ਇਹ ਰਚਨਾ ਵੀ ੧੯੨੦ ਈ: ਦੀ ਹੈ। ਦੇਖੋ ਗੀਤ ਨੰ: ੭੭ ਦਾ ਫੁਟ ਨੋਟ। ਸਿਪਾਹੀ ਨੂੰ ਕਲਗੀਧਰ ਜੀ ਦੇ ਦਰਸ਼ਨ ਹੋ ਚੁਕੇ ਹਨ ਤੇ ਉਹ ਖੇੜੇ ਵਿਚ ਹੈ। ਉਸਨੂੰ ਖਿੜਿਆ ਵੇਖਕੇ ਫ਼ਕੀਰ ਦਾ ਤਰਲਾ ਹੈ।

੧. ਦੋਸਤੀ ਨਿਬਾਹ।

ਗੀਤ ੭੯-

## ਤੂੰਈਂ ਤੂੰਈਂ*

ਰੂੰ ਰੂੰ ਵਿੱਚ ਤੂੰ, ਲੂੰ ਲੂੰ ਵਿਚ ਤੂੰ।
ਤੂੰਈਂ ਦਾ ਤਾਣਾ, ਤੂੰਈਂ ਦਾ ਪੇਟਾ।
ਤੂੰਈਂ ਦਾ ਕੱਤਣ ਤੂੰਈਂ ਦਾ ਤੁੰਮਣ।
ਤੂੰਈਂ ਦਾ ਖੇਸ ਤੂੰਈਂ ਦਾ ਵੇਸ।
ਤੂੰਈਂ ਦੀ ਮਾਈ, ਤੂੰਈਂ ਵਿਚ ਸਮਾਈ।

{ਕ: ਧ: ਚ:-੨, ਅਧਿ:-੮੫}



* ਇਹ ਸੰ: ਗੁ: ਨਾ: ਸਾ:-੪੫੪ (੧੯੨੩ ਈ:) ਦੀ ਰਚਨਾ ਹੈ। ਮਾਈ ਦੇਸਾਂ ਨੇ ਬਚਪਨ ਵਿਚ ਸ੍ਰੀ ਕਲਗੀਧਰ ਜੀ ਦੇ ਦਰਸ਼ਨ ਕੀਤੇ ਸਨ। ਹੁਣ ਵਿਧਵਾ ਹੋ ਚੁਕੀ ਹੈ, ਸ਼ਰੀਕੇ ਨੇ ਸਾਰੀ ਜ਼ਮੀਨ ਖੱਸ ਲੀਤੀ ਹੈ। ਦੁਖੀ ਹੈ, ਪਰ ਬਚਪਨ ਵਿਚ ਕੀਤੇ ਦਰਸ਼ਨ ਅੰਦਰ ਬੈਠ ਗਏ ਹਨ। ਵਾਹਿਗੁਰੂ ਵਾਹਿਗੁਰੂ ਕਰਦੀ ਨੇ ਇਕ ਖੇਸ ਗੁਰੂ ਜੀ ਵਾਸਤੇ ਬਨਾਇਆ। ਨਿਮਾਣਿਆਂ ਦੀ ਕਾਰ, ਨਿੱਕੇ ਦਿਲਾਂ ਦਾ ਪਿਆਰ, ਕਿਵੇਂ ਕਬੂਲਦਾ ਹੈ। ਖੇਸ ਹੇਠ ਵਿਛਾਉਣ ਲਈ ਸੀ, ਉਹਾ ਖੇਸ ਛਾਤੀ ਨਾਲ ਲਾ ਕੇ ਗੁਰੂ ਆਖਦਾ ਹੈ........

-ਸੰਪਾਦਕ

ਗੀਤ ੮੦-

## ਗੁਰੂ*।

'ਗੁਰੂ'! ਸਦਕੇ! ਇਸ ਨਾਮ ਦੇ

ਦੱਸੋ ਜੀ 'ਗੁਰੂ' ਕਿਸ ਨੂੰ ਆਖਦੇ ਹਨ?

ਪੁੱਛੋ ਭਾਈ, ਪੁੱਛੋ, ਜਮ ਜਮ ਪੁੱਛੋ, ਪੁੱਛਿਆਂ ਸਾਰੇ ਲੋਕੀਂ ਇਹ ਆਖਦੇ ਹਨ, ਬਈ 'ਗੁਰੂ' ਦਾ-

{੧} ਇਕ ਅਰਥ ਹੈ 'ਹਨੇਰੇ ਨੂੰ' ਦੂਰ ਕਰਨ ਵਾਲਾ।
{੨} ਦੂਆ ਅਰਥ ਹੈ 'ਵੱਡਾ'।
{੩} ਤੀਆ ਅਰਥ ਹੈ 'ਸ਼ਬਦ ਦਾ ਦਾਤਾ'।
{੪} ਚੌਥਾ ਅਰਥ ਹੈ 'ਉਸਤਾਦ', ਸਿੱਖਜਾਦਾਤਾ।
{੫} ਪੰਜਵਾਂ ਅਰਥ ਹੈ 'ਮੁਰਸ਼ਿਦ'।
{੬} ਛੇਵਾਂ ਅਰਥ ਹੈ 'ਪੈਗ਼ੰਬਰ'।
{੭} ਸਤਵਾਂ ਅਰਥ ਹੈ 'ਅਵਤਾਰ'।
{੮} ਅਠਵਾਂ ਅਰਥ ਹੈ 'ਖ਼ੁਦਾ', 'ਰੱਬ'। ਪਰ ਭਾਈ! ਜੋ 'ਸਿੱਖ' ਹੈ, ਉਸ ਦੇ ਅੰਦਰ ਗੁਰੂ ਦਾ ਅਰਥ ਕੀ ਹੈ?

### ਗੁਰੂ ਦਾ ਅਰਥ

ਜੀਓ ਜੀ! ਉਸ ਦੇ ਅੰਦਰ ਅਰਥ ਹੈ:-

ਇਕ ਸਭ ਤੋਂ ਪਿਆਰਾ, ਪਿਆਰੀਆਂ ਚੀਜ਼ਾਂ ਤੇ ਪਿਆਰਿਆਂ ਤੋਂ ਵੱਧ ਪਿਆਰਾ, ਇਕ ਸਮਝ ਦੀਆਂ ਡੂੰਘਾਈਆਂ ਤੋਂ ਭੀ ਡੂੰਘੇ ਥਾਂ ਵਸਦਾ ਸਭ ਤੋਂ ਉੱਚਾ, ਸੱਚਾ, ਸੁੱਚਾ,

ਪਿਆਰਾ, ਮਿੱਠਾ ਲੱਗਣ ਵਾਲਾ,
ਸੱਚੀ ਮੁੱਚੀ ਅੰਦਰ ਵਸਦਾ ਵਜੂਦ,
ਅੰਤਰ 'ਵੱਸਦਾ' ਮਿੱਠਾ ਵਜੂਦ। ਜੀਓ ਜੀ!

---

* ਇਹ ਖਿਆਲ ੧੪ ਪੋਹ ਸੰਮਤ ਗੁ: ਨਾ: ਸਾ: ੪੪੮ {੨੮ ਦਸਬੰਰ ੧੯੧੭} ਦੇ ਗੁਰਪੁਰਬ ਸਪਤਮੀ ਦੇ ਖਾਲਸਾ ਸਮਾਚਾਰ ਵਿਚ ਪ੍ਰਕਾਸ਼ਤ ਹੋਇਆ ਸੀ। ਇਹ ਛੰਦ ਮੁਕਤ ਕਵਿਤਾ ਦੇ ਰੂਪ ਵਿਚ ਹੈ।

ਫੇਰ ਨੈਣੀ ਵੱਸਦਾ ਮਿੱਠਾ ਵਜੂਦ।

ਜੀਓ ਜੀ! ਫੇਰ ਜਿਧਰ ਜਿਧਰ ਨਜ਼ਰ ਜਾਏ ਓਧਰ ਓਧਰ ਵੱਸਦਾ ਵਜੂਦ।

ਆਹੋ ਨੀ, ਰਹਿੰਦਾ ਨੀ
ਹਰਦਮ ਰਹਿੰਦਾ
ਅੱਖੀਆਂ ਦੇ ਸਾਹਮਣੇ।

ਜਿਸਨੂੰ 'ਸਿੱਖ' ਨੇ ਮਨੁੱਖ ਜਾਮੇ ਵਿਚ ਡਿੱਠਾ ਯਾ ਸੁਣਿਆਂ ਸੀ। ਤੇ ਹੁਣ ਜਿਸ ਦੇ ਜਾਗਤੀ ਜੋਤ ਸਦਾ ਸਲਾਮਤ ਵਜੂਦ ਦੇ ਹੋਣ ਦਾ ਬੇਸ਼ੁਬਹ ਨਿਸ਼ਚਾ ਉਸਦੇ ਆਤਮਾਂ ਵਿਚ ਇਉਂ ਦਾ ਹੈ ਕਿ ਉਹ ਵਜੂਦ ਉਸਦੇ ਅੰਦਰ-

'ਆਹੋ ਨੀ ਰਹਿੰਦਾ ਨੀ
ਹਰ ਦਮ ਰਹਿੰਦਾ
ਮੇਰੇ ਨੀ ਅੰਦਰੇ।'

ਛਹਿਬਰਾਂ ਲਾਈ ਰਖਦਾ ਹੈ
ਤੇ ਉਹ ਏਸ 'ਸੰਗੀਤ ਥਾਟ ਵਿਚ ਰਹਿੰਦਾ ਹੈ:

**"ਗੁਰੂ ਗੁਰੂ ਗੁਰੂ ਕਰਿ ਮਨ ਮੋਰ॥
ਗੁਰੂ ਬਿਨਾ ਮੈ ਨਾਹੀਂ ਹੋਰ॥"**

{ਗੌਂਡ ਮ: ੫/੮੬੪}

{ਕ: ਧ: ਚ:-੨, ਅਧਿ:-੯੭}



ਗੀਤ ੮੧-

# ਕਉਣ ਸਾਨੂੰ ਬਹੁੜਿਆ ?*

ਰਿਖੀ, ਮੁਨੀ, ਤਪੀ, ਹਠੀ,
ਜਤੀ, ਸਤੀ, ਸਿੱਧ ਸਾਧ
ਜੋਗੀ ਤੇ ਜੰਗਮ ਕੋਈ
ਸਾਨੂੰ ਨਾ ਸੀ ਅਹੁੜਿਆ।
ਫੜੇ ਜਾਈਏ ਚਿੜੀਆਂ ਵਾਂਗੂ,
ਬੱਧੇ ਜਾਈਏ ਬਿਨਾਂ ਪਾਪ,
ਮਾਰੇ ਜਾਈਏ ਬਿਨਾਂ ਦੋਸ਼,
ਘਰ ਘਾਟ ਚਉੜਿਆ।
ਓਸ ਵੇਲੇ ਧਰਾ ਨਾਥ
ਬਡੇ ਲੋਗ ਚੁੱਪ ਭਏ
ਮੰਦਰ ਨਾਥ ਮੰਦਰਾਂ ਤੋਂ
ਕੋਈ ਨਾਹੀਂ ਦਉੜਿਆ।
ਇੱਕੋ ਸ਼੍ਰੀ ਗੁਬਿੰਦ ਸਿੰਘ
ਸੱਚਾ ਆਤਮ ਵੇਤਾ ਗੁਰ
ਦੂਖੀ ਦੀਨ ਪ੍ਰਜਾ ਤਾਈਂ
ਇੱਕੋ ਏਹੋ ਬਹੁੜਿਆ।

{ਕ: ਧ: ਚ:-੨, ਅਧਿ:-੯੭}



* ਇਹ ਕਵਿਤਾ ੧੪ ਪੋਹ ਸੰ: ਗੁ: ਨਾ: ਸਾ:-੪੪੮ (੨੮ ਦਸੰਬਰ, ੧੯੧੭ ਈ:) ਦੀ ਰਚਨਾ ਹੈ। ਤ੍ਰੈਏ ਰੂਹਾਨੀ ਆਦਮੀ ਕੰਬ ਰਹੇ ਹਨ ਕਿ ਹੈਂ ਇਸ ਆਦਮੀ ਨੇ, ਜੋ ਅਸਾਂ ਡਿੱਠਾ ਸੀ, ਅਵਤਾਰ ਹੋਕੇ ਆਇਆ ਹੈ, ਲਹੂ ਹੱਥ ਲਬੇੜ ਲਏ ਹਨ, ਇਹ ਤਾਂ ਖ਼ਬਰੇ ਕੌਣ ਹੈ? ਉਧਰ ਅਰਸ਼ਾਂ ਤੋਂ ਗ਼ੈਬੀ ਆਵਾਜ਼ ਬੋਲ ਰਹੀ ਹੈ : 'ਇਹ ਬੀ ਰੂਹਾਨੀਅਤ ਹੈ, ਇਹ ਬੀ ਸਮਾਧੀ ਹੈ, ਇਹ ਵੀ ਕਮਾਲ ਹੈ, ਦਿਲ ਤਾਂ ਮੇਰੇ ਨਾਲ ਅਤੁੱਟ ਲਗਾ ਰਹੇ, ਹੱਥ ਸ੍ਰਿਸ਼ਟੀ ਦਾ ਭਾਰ ਹਰਨ, ਇਹ ਰੂਹਾਨੀਅਤ ਦਾ ਕਮਾਲ ਹੈ। ਡਿੱਠਾ ਜੇ.....
-ਸੰਪਾਦਕ

ਗੀਤ ੮੨-

# ਗੁਰੂ ਗੋਬਿੰਦ ਸਿੰਘ ਜੀ ਆਏ ਹੈਂ। *

ਵਡਭਾਗ ਭਇਆ ਇਸ ਧਰਤੀ ਦਾ
ਗੁਰ ਗੋਬਿੰਦ ਸਿੰਘ ਜੀ ਆਏ ਹੈਂ।
ਸੁਖ ਦੇਵਣ ਨੂੰ ਹਾਂ ਆਏ ਹੈਂ,
ਗੁਰ ਕਲਗ਼ੀਆਂ ਵਾਲੇ ਆਏ ਹੈਂ।

ਸਿਰ ਕਲਗ਼ੀ, ਲਕ ਤਲਵਾਰ ਲਗੀ,
ਏ 'ਹੁਕਮ' ਨਿਸ਼ਾਨ ਸਜਾਏ ਹੈਂ।
ਮੂੰਹ ਅੰਮ੍ਰਿਤ ਬਚਨ ਅਲਾਂਦੇ ਹੈਂ
ਏ 'ਪ੍ਰੇਮ' ਪ੍ਰਕਾਸ਼ਾਂ ਪਾਏ ਹੈਂ।

ਏ ਸੱਦਣਗੇ ਮਿਠ ਬੋਲੇ ਹੋ,
ਪਾ ਡੋਰ ਪ੍ਰੇਮ ਦੀ ਖਿੱਚਣਗੇ,
ਸਿਮਰਨ ਦਾ ਸੰਖ ਵਜਾਵਣਗੇ,
ਇਉਂ ਮੁਰਦੇ ਲੈਣ ਜਿਵਾਏ ਹੈਂ।

ਜੋ ਸੜ ਉੱਠੇ ਹਨ ਮੁਰਦੇ ਜੀ
ਓਹ ਪਕੜ ਕੁਠਾਲੀ ਪਾਵਣਗੇ,
ਫਿਰ ਢਾਲਣਗੇ ਫਿਰ ਸਾਜਣਗੇ
ਦੇ ਨਵਾਂ ਜਨਮ ਜੀਉਲਾਏ ਹੈਂ।

੧. ਹੈ ਦੁਖੀਏ ਦਾ ਦੁਖ ਹਰਨਾ ਜੋ
ਏ ਇਕ ਪ੍ਰੇਮ ਦੀ ਵਨਗੀ ਹੈ,
੨. ਮੁਰਦੇ ਨੂੰ ਪਕੜ ਜਿਵਾਲਨ ਜੋ
ਏ ਰੰਗ 'ਪ੍ਰੇਮ' ਨੇ ਲਾਏ ਹੈਂ।

* ਇਹ ਰਚਨਾ ਸੰ: ਗੁ: ਨਾ: ਸਾ:-੪੪੪ (੯ ਜਨਵਰੀ, ੧੯੧੩ ਈ:) ਦੀ ਹੈ।

੩. ਗਏ ਤ੍ਰੁੱਕ ਜੋ ਹਨ ਮੁਰਦਾਰ ਪਏ
ਤੇ ਹੋਇ ਅਸਾਧ ਗਏ ਪਾਪੀ,
ਮੁੜ ਮਾਰ ਜਿਵਾਲੇ ਇਹਨਾਂ ਨੂੰ
ਤੇ ਨਵੇਂ ਰੂਪ ਰੰਗ ਲਾਏ ਹੈਂ।

੧. ਸੰਤਾਂ ਨੂੰ ਆਪ ਉਬਾਰਨ ਨੂੰ,
੨. ਭੁੱਲਿਆਂ ਨੂੰ ਰਸਤੇ ਪਾਵਨ ਨੂੰ,
੩. ਦੁਸ਼ਟਾਂ ਨੂੰ ਮਾਰ ਪਛਾੜਨ ਨੂੰ
ਇਉਂ ਮਾਰ ਜਿਵਾਲਣ ਆਏ ਹੈਂ।

ਇਉਂ ਹੋ ਅਨੁਰਾਗ ਸਰੂਪ ਗੁਰੂ
ਅਜ ਆਏ ਜੀ ਆਜ ਆਏ ਹੈਂ,
ਖੁਸ਼ੀਆਂ ਤੇ ਮੰਗਲ ਗਾਉ ਸਭੇ
ਵਧ ਜਾਓ, ਸਭੇ, ਵਧਾਏ ਹੈਂ!

{ਕ: ਧ: ਚ:-੨, ਅਧਿ:-੧੦੩}



ਗੀਤ ੮੩-

## ਪਜਾਰੇ ਦੇ ਅੰਕ ਸਮਾਵੇਂ।

ਮੈਲਿਆਂ ਨੂੰ ਧੋਵੇ ਤੇ ਰੰਗ ਚੜ੍ਹਾਵੇ
ਤੇ ਰੰਗਿਆਂ ਦਾ ਮੁੱਲ ਪੁਆਵੇ,
ਮੁੱਲ ਪਿਆਂ ਨੂੰ ਜੋ ਹਾਜ਼ਰ ਹਜ਼ੂਰੀ
ਹਾਂ ਵਿਚ ਹਜ਼ੂਰੀ ਪੁਚਾਵੇ;

ਸ਼ਰਨ ਲਈਂ ਉਸ ਕਲਗ਼ੀਆਂ ਵਾਲੇ ਦੀ
ਆਪਾ ਚਾ ਭੇਟ ਚੜ੍ਹਾਵੀਂ,
ਜੋ ਫਰਸ਼ ਤੋਂ ਉੱਠੇਂ ਤੇ ਅਰਸ਼ ਤੇ ਜਾਵੇਂ
ਤੇ ਪਜਾਰੇ ਦੇ ਅੰਕ ਸਮਾਵੇਂ।

{ਕ: ਧ: ਚ:-੨, ਅਧਿ:-੧੦੪ ਦੇ ਬਾਦ}



ਗੀਤ ੮੪-

## ਅੱਜ ਵਧਾਈ ਦਾ ਦਿਨ। *

ਧੰਨ ਧੰਨ ਅੱਜ ਵਧਾਈ ਦਾ ਦਿਨ,
ਗੁਰੂ ਗੋਬਿੰਦ ਸਿੰਘ ਜਗ ਵਿਚ ਆਇਆ।

ਸੱਤ੍ਰਾਂ ਸੌ ਤੇਈਆ ਸੰਨ ਬਿਕ੍ਰਮ,
ਪਟਣਾਂ ਸ਼ਹਰ ਬਿਹਾਰ ਸੁਹਾਇਆ।

ਪੋਹ ਸੁਦੀ ਸਤਮੀ ਅੱਧ ਰਾਤੀ,
ਦੁਸ਼ਟ ਦਮਨ ਪਰਕਾਸ਼ ਕਰਾਇਆ।

ਮਹਾਂਪੁਰਖ ਗੁਰ ਤੇਗ ਬਹਾਦੁਰ,
ਮਹਾਂ ਤੇਜਸ੍ਵੀ ਤਿਸ ਘਰ ਆਇਆ।

ਧੰਨ ਧੰਨ ਅੱਜ ਵਧਾਈ ਦਾ ਦਿਨ,
ਗੁਰੂ ਗੋਬਿੰਦ ਸਿੰਘ ਜਗ ਵਿਚ ਆਇਆ॥੧॥

ਗਈ ਗੁਆਤੀ ਹਾਲਤ ਭਾਰਤ,
ਗਈ ਬਹੋਰ ਦਾ ਬਿਰਦ ਵਿਖਾਇਆ।

ਕੁਬੁਧ ਕਰਨ ਤੇ ਲੋਕ ਹਟਾ ਕੇ,
ਕਹਿਆ ਪ੍ਰਭੂ ਦਾ ਜਗਤ ਸੁਣਾਇਆ।

ਸਤਿਨਾਮ ਦਾ ਮੰਤ੍ਰ ਦ੍ਰਿੜ੍ਹਾ ਕੇ,
ਮੁਕਤੀ ਮਾਰਗ ਸੁੱਖ ਦਿਖਾਇਆ।

ਅਪਨੇ ਜਾਣ ਨਿਵਾਜੇ ਬਖਸ਼ੇ,
ਸਿਖ ਸੰਗਤ ਸਭ ਪਾਰ ਲੰਘਾਇਆ।

---

* ਇਹ ਕਵਿਤਾ ਸੰ: ਗੁ: ਨਾ: ਸਾ:-੪੩੧ ਦੀ ਰਚਨਾ ਹੈ।

ਧੰਨ ਧੰਨ ਅੱਜ ਵਧਾਈ ਦਾ ਦਿਨ:,
ਗੁਰੂ ਗੋਬਿੰਦ ਸਿੰਘ ਜਗ ਵਿਚ ਆਇਆ॥੨॥

ਮੰਗਲ ਚਾਰ ਉਛਾਹ ਘਨੇਰਾ,
ਘਰ ਘਰ ਮੰਗਲ ਅਨਦ ਸਵਾਇਆ।

ਪਟਨਾ ਸ਼ਹਰ ਲਹਰ ਆਨੰਦ ਵਿਚ,
ਨਰ ਨਾਰੀ ਉਤਸ਼ਾਹ ਵਧਾਇਆ।

ਫੈਲੀ ਖੁਸ਼ੀ ਕੀਰਤੀ ਵਾਕਰ,
ਮੁਲਕ ਅਸਾਮ ਤੀਕ ਪਹੁੰਚਾਇਆ।

ਦੇਸ ਕਾਵਰੂ ਹੁਤੇ ਸਤਿਗੁਰੂ,
ਸੁਣ ਤੋਪਾਂ ਦਾ ਸ਼ਕਲ ਕਰਾਇਆ।

ਧੰਨ ਧੰਨ ਅੱਜ ਵਧਾਈ ਦਾ ਦਿਨ:
ਗੁਰੂ ਗੋਬਿੰਦ ਸਿੰਘ ਜਗ ਵਿਚ ਆਇਆ॥੩॥

ਮੰਗਤ ਆਏ ਸਭ ਵਰਸਾਏ,
ਭੁਗਤ ਮੁਕਤ ਜੋ ਜਿਸ ਨੂੰ ਭਾਇਆ।

ਗਿਆ ਨ ਖਾਲੀ ਕੁਈ ਸਵਾਲੀ,
ਜੋ ਚਾਹਿਆ ਸੋਈ ਕੁਝ ਪਾਇਆ।

ਖੁਲ੍ਹੇ ਭੰਡਾਰੇ ਅਪਰ ਅਪਾਰੇ,
ਦਾਨ ਅਤੋਟ ਬਿਅੰਤ ਕਰਾਇਆ।

ਸ਼ਦਯਾਨੇ ਨੌਬਤ ਦਰ ਵੱਜੇ,
ਜੱਸ ਕਵਿੱਤ ਕਵਿ ਭੱਟਾਂ ਗਾਇਆ।

ਧੰਨ ਧੰਨ ਅੱਜ ਵਧਾਈ ਦਾ ਦਿਨ:
ਗੁਰੂ ਗੋਬਿੰਦ ਸਿੰਘ ਜਗ ਵਿਚ ਆਇਆ॥੪॥

ਹੋਰ ਅਵਤਾਰ ਬਥੇਰੇ ਹੋਏ,
ਇਕ ਇਕ ਕਾਰਣ ਤੇ ਇਕ ਆਇਆ।

ਜੋ ਆਇਆ ਤਿਨ ਅਪਣਾ ਜਗ ਵਿਚ,
ਦੋਹੀ ਡੰਕਾ ਨਾਮ ਜਪਾਇਆ।

ਏਹ ਅਵਤਾਰ ਉਤਰ ਕੇ ਆਪੇ,
ਭਗਤ ਭਾਉ ਬ੍ਰਿਤ ਰੂਪ ਦਿਖਾਇਆ।

ਦੁਸ਼ਟ ਦੋਖੀਆਂ ਨੂੰ ਦਲ ਮਲ ਕੇ,
ਨਾਮ, ਪ੍ਰੇਮ, ਭਗਤੀ ਵਲ ਲਾਇਆ।

ਧੰਨ ਧੰਨ ਅੱਜ ਵਧਾਈ ਦਾ ਦਿਨ:
ਗੁਰੂ ਗੋਬਿੰਦ ਸਿੰਘ ਜਗ ਵਿਚ ਆਇਆ॥੫॥

ਇਕ ਨੂੰ ਇੱਕੋ ਕਰਕੇ ਕਹ ਕੇ,
ਇਕ ਇਕ ਵਾਰੀ ਇਕ ਸਮਝਾਇਆ।

ਬਿਨ ਅਕਾਲ ਕੁਈ ਹੋਰ ਨ ਦੂਜਾ,
ਸਰਬ ਕਲਾ ਸਮਰੱਥ ਸੁਹਾਇਆ।

ਦੁਬਿਧਾ ਦ੍ਵੈਤ ਹਨੇਰਾ ਰੌਲਾ,
ਸੱਤ ਉਪਦੇਸ਼ ਪ੍ਰਕਾਸ਼ ਦਿਖਾਇਆ।

ਸੱਤ ਧਰਮ ਦਾ ਮਾਰਗ ਸਿੱਧਾ,
ਚੱਲਣ ਦਾ ਜਿਨ ਵੱਲ ਸਿਖਾਇਆ।

ਧੰਨ ਧੰਨ ਅੱਜ ਵਧਾਈ ਦਾ ਦਿਨ:
ਗੁਰੂ ਗੋਬਿੰਦ ਸਿੰਘ ਜਗ ਵਿਚ ਆਇਆ॥੬॥

ਬਲਿਹਾਰੇ ਵਾਰੇ ਘੁੰਮ ਵਾਰੇ,
ਜਗ ਰੁੜ੍ਹਦੇ ਨੂੰ ਬੰਨੇਂ ਲਾਇਆ।

ਕੁਰਬਾਣੀ ਸਦਕੇ ਹੋ ਉਸਤੋਂ,
ਨਾਮ ਦੇਇ ਜਿਨ ਭਗਤੀ ਲਾਇਆ।

ਰਹੁ ਸ਼ਰਣਾਈ ਉਸਦੀ ਨਿਸ ਦਿਨ,
ਚਾਹੀਏ ਨਹਿੰ ਉਪਕਾਰ ਭੁਲਾਇਆ।

ਰਹਤ ਬਹਤ ਤਿੱਖੀ ਸਿੱਖੀ ਦੀ,
ਖੜਗਧਾਰ ਤੇ ਜਿਨ੍ਹੇਂ ਚਲਾਇਆ।

ਧੰਨ ਧੰਨ ਅੱਜ ਵਧਾਈ ਦਾ ਦਿਨ:
ਗੁਰੂ ਗੋਬਿੰਦ ਸਿੰਘ ਜਗ ਵਿਚ ਆਇਆ॥੭॥

ਜਾਲ ਪਖੰਡ ਰਾਜ ਅਨਯਾਈਂ,
ਦੋਖੀ ਦੁਸ਼ਟ ਜ਼ੁਲਮ ਹਟਵਾਇਆ

ਸੱਚਾ ਮਾਰਗ ਸੱਤ ਧਰਮ ਦਾ,
ਪੰਥ ਖਾਲਸਾ ਪ੍ਰਗਟ ਕਰਾਇਆ।

ਸਿਮਰਨ ਭਜਨ ਕੀਰਤਨ ਪ੍ਰਭੂ ਦਾ,
ਨਾਮ ਦਾਨ ਇਸ਼ਨਾਨ ਦ੍ਰਿੜਾਇਆ।

ਕੀਤਾ ਅਮਰ ਮੌਤ ਭਉ ਕਟਿਆ,
ਅੰਮ੍ਰਿਤ ਦੇਇ ਜਹਾਜ਼ ਚੜ੍ਹਾਇਆ।

ਧੰਨ ਧੰਨ ਅੱਜ ਵਧਾਈ ਦਾ ਦਿਨ:
ਗੁਰੂ ਗੋਬਿੰਦ ਸਿੰਘ ਜਗ ਵਿਚ ਆਇਆ॥੮॥

ਗਿਦੜੋਂ ਸ਼ੇਰ ਸਜਾਏ ਜਿਸ ਨੇ,
ਚਹੁੰ ਵਰਣਾਂ ਦਾ ਮੇਲ ਮਿਲਾਇਆ।

ਪੰਜ ਪਿਆਰੇ ਜਿਸ ਨੇ ਪਿਆਰੇ,
ਕਰਕੇ ਤਖ਼ਤ ਪੰਥ ਪ੍ਰਗਟਾਇਆ।

ਰਾਜੇ ਰਾਣੇ ਸ਼ਾਹ ਬਹਾਦੁਰ,
ਸਭ ਤੋਂ ਆਦਰ ਮਾਣ ਰਖਾਇਆ।

ਹੁਕਮ ਅਕਾਲ ਪੁਰਖ ਦਾ ਸੱਚਾ,
ਉੱਘਾ ਆਖ ਜਗੱਤ ਸੁਣਾਇਆ।

ਧੰਨ ਧੰਨ ਅੱਜ ਵਧਾਈ ਦਾ ਦਿਨ:
ਗੁਰੂ ਗੋਬਿੰਦ ਸਿੰਘ ਜਗ ਵਿਚ ਆਇਆ॥੯॥

ਅਜ ਦਿਲ ਮੰਗਲ ਚਾਰ ਵਧਾਈ,
ਯਾਦਗਾਰ ਵਾਲਾ ਹੈ ਆਇਆ।

ਸੱਚੀ ਖੁਸ਼ੀ ਚਾਹੋ ਜੇ ਕੋਈ,
ਖੁਸ਼ੀ ਕਰੋ ਆਨੰਦ ਮਨ ਭਾਇਆ।

ਜੱਸ ਗਾਵੋ ਗੁਰ ਪੁਰਬ ਮਨਾਵੋ,
ਵੰਡ ਖਾਵੋ ਆਵੋ ਮਿਲ ਭਾਇਆ।

ਕਰੋ ਉਛਾਹ ਕੜਾਹ ਕੀਰਤਨ,
ਧੰਨਵਾਦ ਕਰਤਾਰ ਸੁਭਾਇਆ।

ਧੰਨ ਧੰਨ ਅੱਜ ਵਧਾਈ ਦਾ ਦਿਨ,
ਗੁਰੂ ਗੋਬਿੰਦ ਸਿਘ ਜਗ ਵਿਚ ਆਇਆ॥੧੦॥

{ਗੁਰਪੁਰਬ ਗੁਲਜ਼ਾਰ, ਖੇੜਾ ਪਹਿਲਾ}



ਗੀਤ ੮੫-

# ਚਰਨੀਂ ਹੁਣ ਲਾ ਲਈਂ! *

ਪ੍ਰੇਮ ਤੇਰੇ ਚਿਤ ਡੇਰਾ ਜਮਾਇਆ,
ਲੂੰ ਲੂੰ ਵਿਖੇ ਤੇਰਾ ਪ੍ਰੇਮ ਸਮਾਇਆ,
ਚਾਰ ਚੁਫੇਰੇ ਪ੍ਰੇਮ ਹੈ ਛਾਇਆ,
ਪ੍ਰੇਮ ਬਿਨਾਂ ਕੁਛ ਨਹੀਂ॥੧॥

ਪ੍ਰੇਮ ਦੀ ਅੱਗ ਚਿੱਤ ਬਲੇ ਕਰਾਰੀ,
ਬਾਲੇ ਤੇ ਸਾੜੇ ਫੇਰ ਲਗੇ ਪਿਆਰੀ,
ਦਰਸ਼ਨ ਦੀ ਸਿੱਕ ਨਾਲ ਮੱਲ੍ਹਦੀ ਭਾਰੀ,
ਤਰਸ ਤਰਸ ਨਿਤ ਰਹੀ॥੨॥

ਔਗਣ ਹਾਰੀ ਭਾਰੀ ਮੈਂ ਸਾਈਆਂ,
ਔਗਣੀਂ ਪਲੀਆਂ, ਔਗਣੀਂ ਜਾਈਆਂ,
ਔਗਣ ਭਰੀ ਤੇਰੇ ਦੁਆਰੇ ਤੇ ਆਈਆਂ,
ਪਿਆਰਿਆ! "ਨਾਂਹ" ਨ ਕਹੀਂ॥੩॥

---

* ਇਹ ਗੀਤ ਸੰ: ਗੁ: ਨਾ: ਸਾ: ੪੩੩ ਦੀ ਰਚਨਾ ਹੈ। ਕੰਬਦੀ ਕਲਾਈ ਭਾਗ ਪਹਿਲਾ ਵਿਚ ਗੀਤ ਨੰ: ੭੪ 'ਪ੍ਰੇਮ ਸੰਦੇਸਾ' ਦੇ ਸਿਰਲੇਖ ਹੇਠ ਛਪ ਚੁਕਾ ਹੈ। ਇਸੇ ਹੀ ਸਿਰਲੇਖ ਹੇਠ ਇਕ ਗੀਤ ਪੁਸਤਕ 'ਗੁਰਪੁਰਬ ਗੁਲਜ਼ਾਰ' ਦੇ ਖੇੜਾ ਤੀਜਾ ਵਿਚ ਛਪੀ ਹੈ। ਗੁਰਪੁਰਬ ਗੁਲਜ਼ਾਰ ਵਾਲੀ ਪੁਸਤਕ ਵਿਚ ਜੋ ਗੀਤ ਹੈ ਉਸ ਵਿਚ ਕੁਝ ਛੰਦ ਜ਼ਿਆਦਾ ਹਨ। ਪੁਸਤਕ ਕੰਬਦੀ ਕਲਾਈ ਭਾਗ ਪਹਿਲਾ ਛਾਪਣ ਵੇਲੇ ਇਹ ਛੰਦ ਪ੍ਰੂਫ਼ ਰੀਡਰ (Proof Reader) ਦੀ ਉਕਾਈ ਦੇ ਕਾਰਨ ਛੁਟ ਗਏ ਯਾ ਕੋਈ ਹੋਰ ਕਾਰਨ ਹੈ-ਕੁਝ ਪਤਾ ਨਹੀਂ! ਕਿਉਂਕਿ ਛੰਦ ਬੜੇ ਕੀਮਤੀ ਹਨ ਤੇ ਸਮੇਂ ਨਾਲ ਲੋਪ ਹੋ ਜਾਣ ਦਾ ਡਰ ਹੈ, ਅਸੀਂ ਇਹਨਾਂ ਛੰਦਾਂ ਨੂੰ ਨਵਾਂ ਸਿਰਲੇਖ ਦੇਕੇ ਛਾਪ ਰਹੇ ਹਾਂ ਤਾਂਕਿ ਪਾਠਕ ਇਨ੍ਹਾਂ ਦਾ ਲਾਭ ਉਠਾ ਸਕਣ। ਸਿਰਲੇਖ ਗੀਤ ਦੇ ਵਿਚੋਂ ਹੀ ਚੁਣਿਆ ਹੈ। ਕਲਗੀਆਂ ਵਾਲੇ ਦੇ ਚਰਨਾਂ ਵਿਚ ਅਰਦਾਸ ਹੈ।
-ਸੰਪ੍ਰਾਦਕ

ਨਾਂ ਮੈਂ ਰੂਪ ਧਨ ਜੋਬਨ ਨਾਹੀਂ,
ਅੱਲ ਵਲੱਲੀ ਭੁਲੱਕਣ ਗੁਨਾਹੀਂ,
ਨਾਂ ਮੈਂ ਮਾਣ ਤਾਣ ਕੁਝ ਰਖਾਹੀਂ,
ਬਖਸ਼ ਬਖਸ਼ ਤੂੰ ਲਹੀਂ॥੪॥

ਸਭ ਕੁਝ ਮੇਰਾ ਗਿਆ ਗੁਵਾਤਾ,
ਯਾਦ ਤੇਰੀ ਵਿਚ ਏਹ ਮਨ ਰਾਤਾ,
ਯਾਦ ਬਿਨਾਂ ਮੈਂ ਕੁਝ ਨ ਜਾਤਾ,
ਯਾਦੋ ਯਾਦ ਹੀ ਰਹੀ॥੫॥

ਦੂਈ ਦੀ ਡਾਇਣ ਗਈ ਗੁਵਾਤੀ,
ਹਉਮੈਂ ਦੀ ਸੈਨਾਂ ਜਾ ਪਈ ਖਾਤੀਂ,
ਬਖਸ਼ ਪਿਆਰੇ ਹੁਣ ਪਿਰਮ ਪਰਾਤੀ,
ਚਰਨੀਂ ਹੁਣ ਲਾ ਲਈਂ॥੬॥

{ਗੁਰਪੁਰਬ ਗੁਲਜਾਰ ਖੇੜਾ-੩}



ਗੀਤ ੮੬-

**ਭਾਈ ਮਹਾਂ ਸਿੰਘ ਜੀ ਸੱਚੇ ਸ਼ਹੀਦ ਦੀ ਆਤਮਾ ਆਪਣੇ ਅੰਤਮ ਸੁਆਸਾਂ ਵੇਲੇ ਇਸ ਪ੍ਰਕਾਰ ਸੰਬਾਦ ਕਰਦੀ ਹੈ:***

ਆਤਮਾ:-

ਹੋ ਜ਼ਿੰਦਗੀ ਦੀ ਕਾਰ ਚੁੱਕੀ, ਦੇਸ ਨਿਜ ਹੁਣ ਚੱਲੀਏ,
ਦੇ ਆਗਜਾ ਹੁਣ ਦੇਹ ਪਯਾਰੀ, ਨਾਲ ਖੁਸ਼ੀਆਂ ਘੱਲੀਏ।
ਧੰਨ ਹੈਂ ਤੂੰ ਧੰਨ ਪਯਾਰੀ, ਧੰਨ ਤੇਰਾ ਆਖੀਏ!
ਉਪਕਾਰ ਤੇਰੇ ਸਦਾ ਪਿਆਰੇ, ਰਿਦੇ ਅਪਨੇ ਰਾਖੀਏ!
ਤੂੰ ਧੰਨ ਹੈਂ ਜਿਨ ਕਰੀ ਕਿਰਪਾ, ਮੁਝ ਜੇਹੇ ਨੀਚ ਤੇ!
ਗੁਰ ਸੇਵ ਸੰਦਾ ਸਮਾਂ ਦਿੱਤਾ, ਰੱਖਿਆ ਜਗ ਕੀਚ ਤੇ।
ਦਾਸ ਕੋਲੋਂ ਸੇਵ ਕਲਗੀ ਵਾਲੇ ਦੀ ਤੂੰ ਸੋਹਣੀਏਂ,
ਲੈ, ਰੋਗ ਬੇਮੁਖ ਹੋਣ ਦਾ, ਤੂੰ ਕੱਟਿਆ ਮਨ ਮੋਹਣੀਏਂ!
ਹਾਂ ਵਾਰਨੇ ਮੈਂ ਤੁੱਧ ਦੇ, ਤੂੰ ਸਫ਼ਲ ਗੁਰੂ ਸਵਾਰੀਏ!
ਹੁਣ ਦੇਹ ਛੁਟੀ ਚੱਲੀਏ, ਹੈ ਵਾਟ ਲੰਮੀ ਪਯਾਰੀਏ!
ਹੈ ਆਗਯਾ ਹੁਣ ਪ੍ਰਭੂ ਸੰਦੀ, ਪਹੁੰਚ ਪਈਏ ਘਰਾਂ ਨੂੰ,
ਹੈ ਸਿੱਕ ਦਰਸ਼ਨ ਪਿਤਾ ਕੇਰੀ, ਉੜ ਚਲਾਂ ਲਾ ਪਰਾਂ ਨੂੰ।

ਦੇਹ:-

ਹੋ ਤੁਰੇ ਜਾਂਦੇ ਲਾਲ ਜੀ ਨਹੀਂ ਅਟਕ ਸਕਦੇ ਜ਼ਰਾ ਬੀ,
ਜੀ ਨਹੀਂ ਚਾਹੇ ਵਿਛੜਨਾਂ, ਮੈਂ ਰੋਂਵਦੀ ਹਾਂ ਕਰਾਂ ਕੀ?
ਚਲ ਸਕਾਂ ਨਾਹੀਂ ਨਾਲ ਮੈਂ, ਹਾਂ ਅੰਧ ਮਿੱਟੀ ਨੀਚ ਮੈਂ,
ਛਡ ਸਕਾਂ ਨਾਹੀਂ ਸੰਗ ਸੋਹਣਾ, ਰਿਦੇ ਖਾਵਾਂ ਪੀਚ ਮੈਂ।
ਹੋ ਤੁਸੀਂ ਆਤਮ ਰੂਪ ਜੀ, ਨਿਤ ਸਦਾ ਹੀ ਅਵਿਨਾਸ਼ ਹੋ!
ਮੈਂ ਖਿਣੇਂ ਹੋਰੋਂ ਹੋਰ ਹੁੰਦੀ, ਵਿਗੜਦੀ ਖਿਣ ਰਾਸ ਹੋ,
ਕਿਵੇਂ ਵਿਛੜਾਂ ਆਪ ਤੋਂ, ਮੈਂ ਆਪ ਦੇ ਬਿਨ ਨਾਸ ਹਾਂ,
ਸੁਰਜੀਤ ਸਾਂ ਮੈਂ ਲਗੀ ਚਰਨੀਂ, ਚਰਨ ਵਿਛੜੀ ਘਾਸ ਹਾਂ।

---

* ਇਹ ਕਵਿਤਾ ਸੰ: ਗੁ: ਨਾ: ਸਾ: ੪੩੫ ਦੀ ਰਚਨਾ ਹੈ।

ਆਤਮਾ:-

ਤੂੰ ਸਫ਼ਲ ਹੋਈ ਸਫ਼ਲ ਹੋਈ, ਨਹੀਂ ਛੁਟੜ ਪਿਆਰੀਏ!
ਹੁਕਮ ਹੈ ਗੁਰ ਰੱਬ ਦਾ ਏ, ਕਿਵੇਂ ਇਸਨੂੰ ਟਾਰੀਏ?
ਟਾਰੀਏ ਨਾਂ, ਧਾਰੀਏ, ਏ ਧਾਰ ਕੇ ਉਠ ਚੱਲੀਏ,
ਰਾਤ ਆਈ ਸਿਰੇ ਉੱਤੇ, ਜਾਇ ਪਤਣ ਮੱਲੀਏ।
ਦੇ ਆਗਯਾ ਹੁਣ ਚੱਲੀਏ, ਹੁਣ ਚਲੀਏ ਹੁਣ ਚੱਲੀਏ,
ਹੁਣ ਰੈਹਣ ਨਾਹੀਂ ਬਣੇ ਸਾਨੂੰ, ਚੱਲੀਏ ਹੁਣ ਚੱਲੀਏ।

ਦੇਹ:-

ਇਕ ਸੋਚ ਸੋਚੋ ਲਾਲ ਜੀ! ਹੈ ਕੌਮ ਟੁੱਟੀ ਗੁਰਾਂ ਤੋਂ,
ਇਉਂ ਛੱਡ ਟੁਟੀ ਤੁਰੇ ਜਾਂਦੇ, ਟੁੱਟੜੀ ਜੋ ਗੁਰਾਂ ਤੋਂ।
ਹੈ ਤੁਸਾਂ ਸੇਵਾ ਸਿਰੇ ਚਾੜ੍ਹੀ, ਆਪ ਸਨਮੁਖ ਚਲੇ ਹੋ,
ਕੌਮ ਬੇਮੁਖ ਰਹੀ ਪਿੱਛੇ, ਤੁਰਨ ਨੂੰ ਕਿਉਂ ਖਲੇ ਹੋ?
ਹੁਣ ਤੁਰ ਚਲੇ ਹੋ ਆਪ, ਪਿਆਰੇ ਕੌਮ ਡੁੱਬੀ ਰਹੀ ਹੈ
ਧੰਨ ਸਿੱਖੀ ਆਪ ਦੀ ਹੈ, ਸਫ਼ਲ ਸਿੱਖੀ ਇਹੀ ਹੈ?

ਆਤਮਾ:-

ਹਾਂ ਸੱਚ ਹੈ, ਏ ਸੱਚ ਪਿਆਰੀ! ਸਿੱਖ ਨਾਂ ਏ ਰਿਹਾ ਹੈ।
ਆਪ ਹਾਂ ਉਠ ਚੱਲਿਆ, ਮੈਂ ਪੰਥ ਟੁੱਟਾ ਰਿਹਾ ਹੈ।
ਹਾਂ ਧੰਨ ਹੈਂ ਤੂੰ ਦੇਹ ਮੇਰੀ, ਸਦਾ ਕੀਨ ਸਹਾਇਤਾ।
ਸਦਾ ਦਿੱਤੀ ਡਾਢ ਚੰਗੀ, ਸਦਾ ਰਸਤੇ ਪਾਇਤਾ।
ਹਾਂ ਪ੍ਰਭੂ ਪਿਆਰੇ! ਸੁਣੀ ਬਿਨਤੀ, ਮੌਤ ਰੋਕੀਂ ਪਯਾਰਿਆ।
ਭੇਜ ਕਲਗੀ ਵਾਲੜੇ ਨੂੰ, ਭੇਜ ਲਾਲ ਦੁਲਾਰਿਆ।
ਦੇਹ ਦਰਸ ਕਲਗੀ ਵਾਲਿਆ! ਆ ਬਹੁੜ ਵੇਲੇ ਅੰਤ ਦੇ!
ਹੁਣ ਢਿੱਲ ਦਾ ਕੁਛ ਸਮਾਂ ਨਾਹੀਂ, ਦਰਸ ਸੱਚੇ ਕੰਤ ਦੇਹ!
ਹਾਂ ਚੱਲਿਆ ਹਾਂ ਬਹੁੜ ਸਤਿਗੁਰ, ਬਹੁੜ ਕਲਗੀ ਵਾਲਿਆ!
ਆਸ ਪੂਰੋ ਆਪ ਆ ਕੇ, ਆਇ ਫੌਜਾਂ ਵਾਲਿਆ!

ਆ ਕਰੋ ਔਕੜ ਦੂਰ ਮੇਰੀ, ਕਰੋ ਸਨਮੁਖ ਆਪ ਹੀ।
ਮੇਲ ਲੇਵੋ ਟੁਟ ਚੁਕੀ, ਆਪ ਮੇਲੋ ਆਪ ਹੀ।
ਹਾ! ਜਿੰਦ ਨਾਂ ਹੈ ਤੁਰੇ ਮੇਰੀ, ਹੁਕਮ ਨੂੰ ਹੈ ਟਾਲਦੀ।
ਜੇ ਹੁਕਮ ਮੰਨੇ ਕਾਰ ਸਿੱਖੀ, ਰਤਾ ਨਾਹੀਂ ਪਾਲਦੀ।
ਮੈਂ ਤੁਰਾਂ? ਰਹਾਂ ਉਡੀਕ ਕਰਦਾ?* ਫਸ ਗਿਆ ਦੋ ਥੌੜ ਹਾਂ।
ਝੁਕਾਂ ਜੇਕਰ ਇੱਕ ਪਾਸੇ, ਦੂਜਿਓਂ ਫਿਰ ਚੌੜ ਹਾਂ।
ਤਿਲ ਨ ਵਧਣੀ ਉਮਰ ਹੈ ਵੇ, ਸਮੇਂ ਅਪਣੇ ਜਾਵਸੇਂ,
ਉਸ ਸਮੇਂ ਨਾਲੋਂ ਰਤਾ ਪੈਹਲੇ, ਪਯਾਰਿਅ! ਜੇ ਆਵਸੇਂ।
ਸੁਰਖ-ਰੋਈ ਸਿੱਖ ਸੰਦੀ, ਹੋਇ ਕਲਗ਼ੀ ਵਾਲਿਆ!
ਕਰ ਦਯਾ ਆਵੀਂ ਗੁਰੂ ਪਯਾਰੇ, ਬਹੁੜ ਬਹੁੜਨ ਵਾਲਿਆ!
ਕਵੀ:-
ਇਸ ਸੋਚ ਦੇ ਵਿਚ ਸਿੱਖ ਸੀਗਾ, ਪਿਆ ਘਾਇਲ ਲੋਟਦਾ।
ਦੁੱਖ ਅਪਣੇ ਚਿੱਤ ਨਾਹੀਂ, ਕੌਮ ਮੇਲਣ ਲੋਚਦਾ।
ਜਾਨ ਟੁਟਦੀ ਕੁੜਕ ਮੁੜਦੀ, ਸਿੱਖ ਨੂੰ ਪਰਵਾਹ ਨਾਂ,
ਕਿਵੇਂ ਸਿਖੀ ਜਾਇ ਬਖਸ਼ੀ, ਰੜਕਦੀ ਏ ਚਾਹਿਨਾਂ।
ਮੇਲ ਜਾਵਾਂ ਕੌਮ ਟੁੱਟੀ, ਆਪ ਪਹਲੇ ਮਰਨ ਤੋਂ।
ਰਹੇ ਨਾਹੀਂ ਵਿਛੜ ਸਿੱਖੀ, ਗੁਰੂ ਸੰਦੀ ਸ਼ਰਨ ਤੋਂ
ਬਿਨੈ ਕਰਦਾ ਗੁਰੂ ਅੱਗੇ, ਪਿਆ ਧਰ ਸਿਰ ਮੂਧ ਹੈ।
ਲਹੂ ਵਗਦਾ ਫੱਟ ਚੀਸਣ, ਪਰ ਨ ਇਸਦੀ ਸੂਧ ਹੈ।
ਸੂਧ ਹੈ ਇਸ ਬਾਤ ਸੰਦੀ, ਦਰਸ ਗੁਰ ਦਾ ਪਾ ਲਵਾਂ।
ਚਰਣ ਪਕੜਾਂ ਗੁਰੂ ਕੇਰੇ, ਪੰਥ ਨੂੰ ਬਖਸ਼ਾ ਲਵਾਂ।
ਓ ਪੰਥ ਪਾਲਕ ਗੁਰੂ ਪਯਾਰੇ, ਪਯਾਰ ਕਰਦੇ ਸਾਰਿਆਂ,
ਪਯਾਰਦੇ ਹਰ ਸਿੱਖ ਨੂੰ, ਜੋ ਗਿਆ ਸੀਗਾ ਮਾਰਿਆ।
ਆ ਸਹਕਦੇ ਦੇ ਪਾਸ ਬੈਠੇ, ਲਹੂ ਪੂੰਝਣ ਚਿਹਰਿਓਂ।
ਗਰਦ ਝਾੜਨ ਆਪ ਹੱਥੀਂ, ਧੰਨ ਤੇਰੀ ਮੇਹਰ ਓ।
ਗੋਦ ਅਪਨੀ ਸਿੱਖ ਸੰਦੇ, ਆਪ ਸਿਰ ਨੂੰ ਰੱਖਿਆ।

* ਤੁਰਾਂ? ਕਿ ਉਡੀਕ ਕਰਾਂ? ਮਨ ਵਿਚ ਦੁਚਿਤਾਈ ਹੈ। -ਸੰਪਾਦਕ

ਨੈਨ ਖੁੱਲ੍ਹੇ ਦੇਖਦੇ ਹੈਂ, ਸਿੱਕ ਪੂਰੀ ਗਈ ਹੈ,
ਚਿਤ ਜੋ ਮੈਂ ਚਿਤਵਦਾ ਸਾਂ, ਚਿਤਵਨੀ ਓਹ ਲਈ ਹੈ।'
ਅੱਖ ਦੇ ਤਿਲ ਵਿਚ ਗੁਰੂ ਦਾ, ਰੂਪ ਹੈ ਪਰਕਾਸ਼ਦਾ।
ਮਿਹਰ ਦਾ ਝਲਕਾਰ ਹੈ, ਹੈ ਪ੍ਰੇਮ ਰੰਗ ਬਿਗਾਸਦਾ।
ਗੁਰ ਹੋਇ ਬਿਹਬਲ ਕਹਨ: 'ਪਯਾਰੇ!, ਮੰਗ ਜੋ ਤੂੰ ਚਾਹਿ ਹੈ।
'ਚਾਹਿੰਗਾ ਸੋ ਪਾਹਿੰਗਾ, ਘਰ ਮੈਂਡੜੇ ਨਹੀਂ ਨਾਂਹਿ ਹੈ।'
ਉਸ ਧੰਨ ਮੁਖ ਸਿੱਖ ਧੰਨ ਤੋਂ, ਬਲਿਹਾਰ ਹੋਵੇ ਖਾਲਸਾ।
ਉਹ ਬੁੱਲ੍ਹ ਖੁਲ੍ਹੇ ਅੰਤ ਦੇ, ਓਹ ਬੋਲਦੇ ਕੀ ਖਾਲਸਾ?
ਓਹ ਆਖਦੇ ਕੀ ਬੁੱਲ੍ਹ ਪਾਵਨ, ਬੋਲਦੇ ਕੀ ਬੈਨ ਹੈ।
ਉਸ ਬੋਲਨੇ ਦਾ ਖਾਲਸਾ ਜੀ! ਅੱਜ ਸਾਨੂੰ ਚੈਨ ਹੈ।
ਓਹ ਬੁੱਲ੍ਹ ਮਿਟਣੇ ਪਹਿਲਿਓਂ, ਕੀ ਬੋਲਦੇ ਹਨ ਸੋਹਿਣਾ।
ਓਹ ਬੋਲਨਾਂ ਸੀ ਅੰਤ ਦਾ, ਅਤਿ ਪਯਾਰ ਦਾ ਮਨ ਮੋਹਿਣਾ।
ਦੋ ਹੱਥ ਨਿਰਬਲ ਨਾਲ ਜੁੜਦੇ, ਅੱਖੀਆਂ, ਵਿਰਲਾਪ ਕੇ।
ਏਹ ਮਧੁਰ ਬੋਲੀ ਬੋਲਦੇ, ਤੇ ਰਾਗ ਮੇਲ ਅਲਾਪ ਕੇ।
ਹੇ ਬਿਨੈ ਆਖਣ ਗੁਰੂ ਅੱਗੇ, ਵਾਜ ਸੁਣੀ ਨਾ ਜਾਂਵਦੀ।
ਕੰਨ ਨੀਵੇ ਗੁਰੂ ਕਰਦੇ, ਵਾਜ ਕੀ ਮੈਂ ਆਂਵਦੀ?
"ਟੁਟੜੀ ਨੂੰ ਮੇਲ ਲੇਵੋ, ਗੰਢ ਲੇਵੋ ਉੱਛੜੀ।
"ਬੇਦਾਵ ਪਤ੍ਰ ਪਾੜ ਸੁੱਟੋ, ਕਜ ਲੇਵੋ ਉਛੱੜੀ"।
ਏਹ ਨਰਮ ਧੀਮੀ ਵਾਜ ਸੀਗੀ, ਮਲ੍ਹਮ ਮੇਲਣ ਵਾਲੜੀ,
ਏਹ ਪ੍ਰੇਮ ਦੀ ਸੀ ਰਾਗਣੀ, ਸਭ ਪਾੜ ਮੇਲਣ ਵਾਲੜੀ।
ਓਹ ਗੁਰੂ ਹਿਰਦਾ ਪ੍ਰੇਮ ਵਾਲਾ, ਦੇਖ ਸਿੱਖੀ ਪਯਾਰ ਨੂੰ।
ਦ੍ਰਵ ਗਿਆ ਹੱਦੋਂ ਲੰਘਕੇ, ਪਿਖ ਸਿੱਖ ਦੀ ਇਸ ਕਾਰ ਨੂੰ।
ਝਟ ਕੱਢ ਕਾਗਤ ਖੀਸਿਓਂ, ਦਿਖਲਾਇ ਪਯਾਰੇ ਸਿੱਖ ਨੂੰ।
ਓਹ ਪਾੜ ਦਿੱਤਾ ਉਸੀ ਵੇਲੇ, ਠੰਢ ਪਾਈ ਸਿੱਖ ਨੂੰ।
ਫਿਰ ਲਾਇ ਛਾਤੀ ਨਾਲ ਸਿਰ ਨੂੰ, ਗੁਰੂ ਉਸਨੂੰ ਆਖਦੇ:

"ਤੈਂ ਲਈ ਸਿੱਖੀ ਵਾਸਤੇ, ਕੁਝ ਮੰਗ ਅਪਨੇ ਵਾਸਤੇ।"
ਓਹ ਮੰਗਦਾ ਕੀ? ਆਪ ਸੀ ਓ ਗੁਰੂ ਦਾ ਤੇ ਗੁਰੂ ਨੂੰ,
ਉਨ ਸੌਂਪ ਦਿਤਾ ਸੀਗ ਆਪਾ ਪੰਥ ਨੂੰ ਅਰ ਗੁਰੂ ਨੂੰ।
ਓਹ ਆਖਦਾ: "ਹੇ ਗੁਰੂ ਦੇਵੋ! ਦਾਨ ਮੈਨੂੰ ਅੰਤ ਨੂੰ,
"ਮੇਲ ਲੇਵੋ, ਮੇਲ ਲੇਵੋ, ਬਖਸ਼ ਲੇਵੋ ਪੰਥ ਨੂੰ।"

ਗੁਰੂ ਜੀ:-

"ਮੇਲ ਲੀਤੀ ਸਿਖ ਪਿਆਰੇ, ਵਿਥ ਰਹੀ ਨਾ ਰਤਾ ਹੈ,
"ਧੰਨ ਸਿੱਖੀ ਧੰਨ ਸਿੱਖੀ ਧੰਨ ਸਿੱਖੀ ਮਤਾ ਹੈ।
"ਤੂੰ ਜਾਉ ਸੌਖਾ ਪਾਇ ਵਾਸਾ, ਵਿਚ ਖਾਸ ਸਰੂਪ ਦੇ,
"ਸਚਖੰਡ ਵਾਸੀ ਹੋਇ ਪਯਾਰੇ, ਦਰਸ ਕਰ ਪ੍ਰਭ ਰੂਪ ਦੇ।
"ਤੂੰ ਮੇਲ ਲੀਤਾ ਟੁਟਿਆਂ ਨੂੰ, ਆਪ ਮਿਲਿਓਂ ਕੰਤ ਨੂੰ,
"ਸਦਾ ਮਿਲਿਓਂ ਸਦਾ ਮਿਲਿਓਂ ਸਦਾ ਮਿਲਿਓਂ ਕੰਤ ਨੂੰ।"

ਕਵੀ:-

"ਧੰਨ ਸਤਗੁਰ" ਸਿੱਖ ਆਖੇ: ਮੀਟਿਆ ਮੁਖ ਗਿਆ ਸੀ,
ਨੈਣ ਮੀਟੇ ਗਏ ਸੇ ਜੁਟ, ਹੱਥ ਦਾ ਖੁਲ੍ਹ ਪਿਆ ਸੀ।
ਸਿੱਖ ਪੂਰਾ ਹੋ ਗਿਆ, ਗੁਰ ਗੋਦ ਪਯਾਰਾ ਵੱਸਿਆ,
ਦਰਬਾਰ ਉੱਜਲ ਮੁਖੜਾ ਲੈ, ਜਾ ਸਰੂਪੇ ਵੱਸਿਆ।
ਫਿਰ ਆਪ ਕਲ਼ਗੀ ਵਾਲੜੇ ਨੇ, ਸਿਖ ਸਾਰੀ ਦੇਹੀਆਂ,
ਆਪ ਕਰ ਸਸਕਾਰ ਸਭੇ, ਸਫ਼ਲ ਆਪ ਕਰੇਹੀਆਂ।
ਹੈ ਅੱਜ ਸਿੱਖੀ ਅਸਾਂ ਪਾਸੇ ਨਜ਼ਰ ਮਿਤ੍ਰੋ! ਆਂਵਦੀ।
ਇਹ ਬਖਸ਼ ਸੀ ਇਸ ਸਿੱਖ ਦੀ ਜਿਨ ਮੋੜ ਆਂਦੀ ਜਾਂਵਦੀ।
ਗੁਰਪੁਰਬ ਦੇ ਆਨੰਦ ਦੇ, ਜੋ ਅਸੀਂ ਭਾਗੇ ਹੋ ਰਹੇ,
ਉਪਕਾਰ ਹੈ ਇਸ ਸਿੱਖ ਦਾ, ਜਿਸ ਕਾਰਣੇ ਸਭ ਬਚ ਰਹੇ।
ਸ਼ੁਕਰ ਇਸਦੀ ਆਤਮਾਂ ਦਾ, ਕਰੋ ਸਾਰੇ ਖਾਲਸਾ!
ਇਹ ਮੱਤ ਸਿੱਖੋ ਸਿਖ ਵਾਲੀ, ਇਹੋ ਰੱਖੋ ਲਾਲਸਾ!
ਮਿਲ ਆਪ ਗੁਰ ਨੂੰ, ਮੇਲ ਲਈਏ ਵਿਛੜੇ ਗੁਰ ਤੋਂ ਜੋ ਰਹੇ,
ਧੰਨ ਧੰਨ ਹੋਈਏ ਖਾਲਸਾ! ਗੁਰ ਅਸਾਂ ਤਾਈਂ 'ਸਿਖ' ਕਹੇ॥

{ਗੁਰਪੁਰਬ ਗੁਲਜ਼ਾਰ, ਖੇੜਾ-੫}

ਗੀਤ ੮੭-

# ਪਹਿਲੀ ਸਿੱਕ*

ਆਵੀਂ ਹੇ ਕਲਗੀ ਵਾਲੇ! ਆਵੀਂ ਹੇ ਕਲਗੀ ਵਾਲੇ!
ਜਿੰਦੜੀ ਨਿਮਾਨੜੀ ਨੂੰ ਸਿੱਕਾਂ ਦੇ ਪੈ ਗਏ ਲਾਲੇ॥ਟੇਕ॥

ਸਿਕਦੀ ਨਿਮਾਨੜੀ ਮੈਂ, ਤੜਫਾਂ ਜੁਗਾਂ ਤੋਂ ਵਾਰੀ,
ਅਰਜ਼ਾਂ ਕਰੇਂਦੀ ਸਾਈਂ। ਸਾਈਂ ਬਿਰਦ ਨੂੰ ਪਾਲੇ।

ਰੋਂਦੀ ਨੂੰ ਆਹ ਦਿਹਾੜੇ, ਆਏ ਹੈਂ ਮੁੱਦਤਾਂ ਦੇ,
ਤਰਸਾਂ ਤਰਸ ਨ ਹਾਰੀ, ਰੋਵਣ ਛੁਟੇ ਨ ਚਾਲੇ॥ਆਵੀਂ:॥

ਦੁਨੀਆਂ ਤੋਂ ਹੱਥ ਧੋਤੇ, ਲੋਕਾਂ ਤੋਂ ਲੈ ਉਦਾਸੀ।
ਮਾਰੀ ਵਿਛੋੜਿਆਂ ਦੀ, ਜੱਫਰ ਬਿਰ੍ਹੋਂ ਦੇ ਜਾਲੇ॥ਆਵੀਂ:॥

ਲੱਖਾਂ ਚੁਰਾਸੀਆਂ ਦੇ, ਪੈਂਡੇ ਮੈਂ ਕਰਦੀ ਆਈ,
ਨੈਣੀ ਨ ਦਰਸ ਹੋਯਾ, ਪੈਰੀਂ ਪਏ ਹੈਂ ਛਾਲੇ॥ਆਵੀਂ:॥

ਕੇਈ ਮੈਂ ਜੋਰ ਲਾਏ, ਸਾਧਨ ਅਨੇਕ ਕੀਤੇ,
ਤਾਪੇ ਤਪਨ ਬਥੇਰੇ, ਪਿੰਡੇ ਹਿਮੰਚ ਗਾਲੇ॥ਆਵੀਂ:॥

ਪੁੱਛਾਂ ਪੁਛੇਂਦੀ ਹਾਰੀ, ਹਾਰੀ ਹਾਂ ਢੂੰਡਦੀ ਬੀ,
ਲੰਘੇ ਮੈਂ ਦਾਉ ਪੁੱਠੇ, ਦੁਖੜੇ ਅਨੇਕ ਝਾਲੇ॥ਆਵੀਂ:॥

ਪੰਡਤ ਤੇ ਜੋਤਕੀ ਮੈਂ, ਮੁੱਲਾਂ ਪੁਛਾਏ ਕਾਜ਼ੀ,
ਸਿਆਨੇ ਨ ਸਿਆਣ ਦਸਦੇ, ਕਰਦੇ ਅਨੇਕ ਟਾਲੇ॥ਆਵੀਂ:॥

---

* ਇਹ ਕਵਿਤਾ ਸੰ: ਗੁ: ਨ: ਸਾ ੪੩੮ ਦੀ ਰਚਨਾ ਹੈ।

ਬਾਜ਼ੀ ਅਨੇਕ ਵੇਰੀ, ਮਨ ਧਨ ਦੀ ਚਾ ਲਗਾਈ,
ਚੋਪੜ ਚੁਪੱਟ ਹੋਈ, ਪਾਸੇ ਸਿਰਾਂ ਦੇ ਢਾਲੇ॥ਆਵੀਂ:॥

ਕੋਈ ਨ ਆਸ ਬਾਕੀ, ਆਸਾ ਰਿਹਾ ਨਾ ਕੋਈ,
ਇੱਕੋ ਹੈ ਓਟ ਤੇਰੀ, ਤੇਰੀ ਹੈ ਯਾਦ ਦੁਆਲੇ॥ਆਵੀਂ:॥

ਆਵੀਂ ਦੀਦਾਰ ਦੇਈਂ, ਸਿਕਦੀ ਦੀ ਆਸ ਪੂਰੀਂ।
ਨਾਲੇ ਨਿਹਾਲ ਹੋਵਾਂ, ਪੁਰਬੀ ਮਨਾਵਾਂ ਨਾਲੇ॥ਆਵੀਂ:॥

{ਗੁਰਪੁਰਬ ਗੁਲਜ਼ਾਰ, ਖੇੜਾ-੮}



ਗੀਤ ੬੮-

# ਦੂਜੀ ਸਿੱਕ*।

ਮੈਂ ਦੁਨੀਆਂ ਤੋਂ ਚਿਤ ਚਾ ਲਿਆ,
ਤੇਰੇ ਚਰਨਾਂ ਨਾਲ ਲਗਾ ਲਿਆ।

ਮੈਂ ਤੈਨੂੰ ਨਿੱਤ ਸੰਭਾਲਿਆ।
ਹੁਣ ਆ ਮਿਲ ਕਲਗੀ ਵਾਲਿਆ!

{ਗੁਰਪੁਰਬ ਗੁਲਜ਼ਾਰ, ਖੇੜਾ-੮}



* ਇਹ ਵੀ ਸੰ: ਗੁ: ਨ: ਸਾ ੪੩੮ ਦੀ ਰਚਨਾ ਹੈ।

ਗੀਤ ੮੯-

# ਵੈਰੀ ਨਾ ਕੋਈ ਮੈਨੂੰ। *

"ਆਯਾ ਹਾਂ ਪਯਾਰ ਕਰਨੇ, ਕਰਸਾਂ ਪਿਆਰ ਕਰਸਾਂ।
"ਜੀਵਾਂ ਏ ਪ੍ਰੇਮ ਜੀਵਨ, ਵਿੱਚੇ ਪਿਆਰ ਟੁਰਸਾਂ,

"ਕੋਈ ਜੇ ਵੈਰ ਕਰਦਾ, ਉਸਤੇ ਤਰਸ ਮੈਂ ਖਾਵਾਂ,
"ਵੈਰੀ ਨੂੰ ਪਯਾਰ ਕਰਨਾ, ਕਰਦਾ ਨਾ ਪਯਾਰ ਰੁਕਸਾਂ।

"ਕੋਈ ਨਾ ਓਪਰਾ ਹੈ, ਵੈਰੀ ਨਾ ਕੋਈ ਮੈਨੂੰ,
"ਕੀਤੀ ਬਦੀ ਕਿਸੇ ਦੀ, ਹਿਰਦੇ ਕਦੀ ਨਾ ਧਰਸਾਂ।

"ਕਰਕੇ ਪਿਆਰ ਦੱਸਾਂ, ਕਰਨਾ ਮੈਂ ਹਿਤ ਸਿਖਾਵਾਂ,
"ਮੁਰਦੇ ਜਿਵਾਇ ਦੇਸਾਂ, ਜੀਵਨ ਪਰੇਮ ਭਰਸਾਂ"।

{ਗੁਰਪੁਰਬ ਗੁਲਜ਼ਾਰ, ਖੇੜਾ-੧੦}



* ਇਹ ਕਵਿਤਾ ਸੰ: ਗੁ: ਨਾ: ਸਾ:-੪੪੦ ਦੀ ਰਚਨਾ ਹੈ। ਕਲਗੀਧਰ ਜੀ ਨੂੰ ਸਿੱਖਾਂ ਅਰਜ਼ ਕੀਤੀ ਕਿ 'ਹੇ ਸਤਿਗੁਰ! ਹਿੰਦੂਆਂ ਤੇਰੇ ਨਾਲ ਦਗਾ ਕੀਤਾ, ਮੁਗਲਾਂ ਤੇਰੇ ਨਾਲ ਮੱਥਾ ਲਾਕੇ ਜ਼ੁਲਮ ਕਮਾਏ, ਸਿੱਖਾਂ ਨੇ ਅੰਗ ਨਾ ਪਾਲੇ ਬੇ ਮੁਖਾਈ ਕੀਤੀ, ਏਹ ਬਖੇੜੇ ਛੱਡ ਕੇ ਹੁਣ ਤੂੰ ਕੋਈ ਮੌਜ ਕਰ।' ਸੁਣੋਂ ਪਿਆਰਿਓ ਕਵਲਾਂ ਤੋਂ ਸੁੰਦਰ ਮੁਖੜਾ ਕੀਹ ਆਖਦਾ ਹੈ........... -ਸੰਪਾਦਕ

ਗੀਤ ੯੦-

## ਅਰਦਾਸ। *

"ਧੰਨ ਗੁਰੂ ਗੁਰ ਧੰਨ ਤੂੰ, ਕਰ ਲੈ ਢੰਹਦੀਓਂ ਪਾਰ।
"ਚੜ੍ਹਦੀ ਦੇ ਵਿਚ ਵਾਸ ਦੇਹ, ਹਉਮੈ ਬਾਹਰ ਮਾਰ।

"ਮੱਤੇ ਵਾਂਙੂ ਸ਼ੇਰ ਦੇ, ਪਰ ਮਦ ਮੱਤੋਂ ਦੂਰ,
"ਗੁਰਮਤ ਰਹਬਰ ਰੱਖਕੇ, ਮਨਮਤ ਕਰਕੇ ਚੂਰ,

"ਤੈਨੂੰ ਹਰਦਮ ਦੇਖਦੇ, ਤੈਨੂੰ ਅਪਨਾ ਜਾਨ।
"ਆਪਾ ਤੈਨੂੰ ਸੌਂਪਕੇ, ਬਣੀਏਂ ਸਿੱਖ ਸੁਜਾਨ।"

{ਗੁਰਪੁਰਬ ਗੁਲਜ਼ਾਰ, ਖੇੜਾ-੧੦}



ਗੀਤ ੯੧-

## ਪੀਰ ਬੁਧੂ ਸ਼ਾਹ ਦਾ ਸ਼ੁਕਰਾਨਾ। **

ਅੱਜ ਸਪੂਤਾ ਹੋ ਗਿਆ ਬੁਧੂ ਸ਼ਾਹ ਫ਼ਕੀਰ।
ਗੋਦੀ ਪੁਤ ਸਮਾ ਲਏ ਕਲਗੀਆਂ ਵਾਲੇ ਪੀਰ।

{ਗੁਰਪੁਰਬ ਗੁਲਜ਼ਾਰ, ਖੇੜਾ-੧੧}



---

* ਇਹ ਰਚਨਾ ਸੰ: ਗੁ: ਨਾ: ਸਾ: ੪੪੦ ਦੀ ਹੈ। ਸਿੱਖਾਂ ਦੀ ਸ੍ਰੀ ਕਲਗੀਧਰ ਜੀ ਅਗੇ ਅਰਦਾਸ ਹੈ ਕਿ ਸਾਨੂੰ ਭੁਲ (ਹਉਮੈ) ਦੀ ਗੋਦ ਵਿਚੋਂ ਕੱਢਕੇ ਆਪਨੀ (ਚੜ੍ਹਦੀ ਕਲਾ ਦੀ) ਗੋਦੀ ਸਮਾ ਲਓ।

** ਇਹ ਰਚਨਾ ਸੰ: ਗੁ: ਨਾ: ਸਾ:-੪੪੧ ਦੀ ਹੈ। ਪੀਰ ਬੁਧੂ ਸ਼ਾਹ ਦੇ ਪੁਤ੍ਰ ਗੁਰੂ ਜੀ ਦੇ ਪੱਖ ਵਿਚ ਲੜਦੇ ਸ਼ਹੀਦ ਹੋ ਗਏ ਹਨ। ਪੁਤ੍ਰਾਂ ਦੇ ਸ਼ਹੀਦ ਹੋਣ ਤੇ ਪੀਰ ਜੀ ਸ੍ਰੀ ਕਲਗੀਧਰ ਜੀ ਦਾ ਸ਼ੁਕਰਾਨਾ ਕਰਦੇ ਹਨ। -ਸੰਪਾਦਕ

ਗੀਤ ੯੨-

# ਬੁਧੂ ਸ਼ਾਹ ਦੀਆਂ ਪਹਲੇ ਦਿਨੀਂ ਲਗੀਆਂ ਸਿੱਕਾਂ, ਸੱਧਰਾਂ ਤੇ ਬਿਰਿਹਾ*।

{ਰਾਗ ਭੈਰਵੀ ਤਾਰ ੩}

ਦਯਾ ਮਯ ਕਲਗੀਆਂ ਵਾਲੇ! ਕਦੋਂ ਦਰਸ਼ਨ ਦਿਖਾਵੋਗੇ?
ਕ੍ਰਿਪਾ ਦੇ ਮੇਘ ਬਰਸਾ ਕੇ ਤਪਤ ਮਨ ਦੀ ਬੁਝਾਵੋਗੇ?
ਮੈਂ ਅਪਨੇ ਆਪ ਤੋ ਭੁੱਲਾ ਅਧਮਤਾ ਮੌਤ ਮਰਦਾ ਹਾਂ,
ਕਦੋਂ ਦੇ ਆਤਮਾ ਜੀਵਨ, ਕਲੇਸ਼ਾਂ ਤੋਂ ਬਚਾਵੋਗੇ?

ਵਿਛੁੜ ਕੇ ਮੂਲ ਤੋਂ ਸ੍ਵਾਮੀ! ਅਨੇਕਾਂ ਚੁਭ ਚੁਕੇ ਕੰਟਕ,
ਹਿਰਦੇ ਦਾ ਸੂਲ ਕਰ ਨਿਰਮੂਲ ਕਦ ਚਰਨੀਂ ਲਗਾਵੋਗੇ?
ਸਹਾਰਾ ਆਜਜ਼ਾਂ ਦਾ ਤਾਂ ਦਿਲਾਸਾ ਆਪ ਦਾ ਹੀ ਹੈ,
ਬਚਾਂਗਾ ਜੇ ਬਚਾਵੋਗੇ, ਜੀਆਂਗਾ ਜੇ ਜਿਵਾਵੋਗੇ।

ਜੇ ਮੇਰੇ ਕਰਮ ਦੇਖੋਗੇ ਤਾਂ ਮੁਸ਼ਕਲ ਫਿਰ ਟਿਕਾਣਾ ਹੈ,
ਦਯਾ ਸਿੰਧੂ ਕਹੀਦੇ ਹੋ ਦਯਾ ਕਰ ਹੀ ਤਰਾਵੋਗੇ।
ਕਪੁਤਰ ਪੁਤ੍ਰ ਭੀ ਹੋਵਨ; ਕੁਮਾਪੇ ਹੋਣ ਨਹਿੰ ਮਾਪੇ,
ਬਿਰਦ ਦੀ ਲਾਜ ਰੱਖਣ ਨੂੰ ਮੇਰੇ ਔਗੁਣ ਭੁਲਾਵੋਗੇ।

ਅਨੇਕਾਂ ਜਿਸ ਤਰਾਂ ਪਿਆਰੇ, ਕਰਾਏ ਮੁਕਤ ਅਪਨਾ ਕੇ,
ਤਿਵੇਂ ਮੈਂ ਨੀਚ ਨੂੰ ਭੀ ਕਯਾ ਨ ਬਾਹੋਂ ਫੜ ਲੰਘਾਵੋਗੇ?
ਖੁਲਾ ਹੈ ਦ੍ਵਾਰ ਮੁਕਤੀ ਦਾ ਸੁਕਰਮਾਂ ਵਾਲਿਆਂ ਹਿਤ ਤਾਂ,
ਮੇਰੇ ਜੈਸੇ ਹੀ ਪਾਪੀ ਜਨ ਬਚਾ ਕੇ ਨਾਮ ਪਾਵੋਗੇ।

ਦਲੀਜੀਂ ਆਣ ਡਿੱਗਾ ਹਾਂ, ਕ੍ਰਿਪਾ ਦੀ ਖੈਰ ਪੈ ਜਾਵੇ,
ਜਿਹੜੇ ਰਸਤੇ ਮਿਲੇ ਢੋਈ ਤਿਵੇਂ ਹੀ ਤਰਸ ਖਾਵੋਗੇ।
ਮੈਂ ਅਪਨਾ 'ਆਪ ਨੂੰ' ਲਖਕੇ ਨਿਮਾਣਾਂ ਆਸ ਕਿਉਂ ਢਾਵਾਂ?
ਭਰੋਸਾ ਹੈ ਇਹੋ ਪਯਾਰੇ! ਕਦੇ ਨਾਂ ਮਾਣ ਢਾਵੋਗੇ।

---

* ਇਹ ਰਚਨਾ ਵੀ ਸੰ: ਗੁ: ਨਾ: ਸਾ:-੪੪੧ ਦੀ ਹੈ।

ਪਿਤਾ! ਜਿਸ ਰੰਗ ਦੇ ਵਿਚ ਆਪ ਪਿਆਰੇ ਪਾਸ ਬੈਠੇ ਹੋ,
ਤਿਵੇਂ ਮੈਂ ਨੀਚ ਨੂੰ ਅਪਨੇ ਖੁਲ੍ਹੇ ਦਰਸ਼ਨ ਕਰਾਵੋਗੇ।
ਅਧ ਮਜਨ ਪਾਰ ਕਯੋਂ ਕਰ ਹੋਨ ਸਾਗਰ ਬਿਨ ਸਹਾਰੇ ਦੇ,
ਰੁੜ੍ਹੇ ਜਾਂਦੇ ਨੂੰ ਫੜ ਬਾਹੋਂ ਕ੍ਰਿਪਾ ਬੇੜੇ ਚੜ੍ਹਾਵੋਗੇ?

ਹੈ ਦਰਸ਼ਨ "ਪ੍ਰੇਮ" ਪਿਆਰੇ ਦਾ ਸੋ ਪ੍ਰੇਮੀ ਪਾ ਰਹੇ ਹੋਨਗੇ
ਮੇਰੇ ਵਲ ਪ੍ਰੇਮ ਦਾ ਇਕ ਤੀਰ ਕਦ ਭਰਕੇ ਚਲਾਵੋਗੇ?
ਨਿਗਾਹ ਇਕ ਮੇਹਰ ਦੀ ਪੈ ਕੇ ਕਰਾਵੇ ਪਾਰ ਬੇੜੇ ਨੂੰ,
ਕਦੋਂ ਪਾ ਪਿਆਰ ਦੀ ਚਿਤਵਨ ਮੇਰੀ ਬਿਗੜੀ ਬਨਾਵੋਗੇ?

ਉਮੈਦਾਂ ਮੇਰੀਆਂ ਸ੍ਵਾਮੀ! ਤੇਰੇ ਦਰ ਤੇ ਅਟਕ ਜਾਵਨ!
ਏ ਗੁੰਝਲ ਆਪ ਹੀ ਸੁਲਝਾ ਕੇ ਬੇੜਾ ਪਾਰ ਲਾਵੋਗੇ।
ਮੇਰਾ ਮਨ ਟਿਕ ਨਹੀਂ ਸਕਦਾ ਭਟਕ ਵਿਚ ਰਾਹ ਰੁਕਦਾ ਹੈ,
ਕ੍ਰਿਪਾ ਕਰ ਆਪ ਹੀ ਸ੍ਵਾਮੀ ਟਿਕਾਣੇ ਸਿਰ ਪੁਚਾਵੋਗੇ।

ਮੈਂ ਬੰਜਰ ਧਰਤੀਓਂ ਭੈੜਾ ਨ ਜਾਣਾਂ ਸਾਰ ਪ੍ਰੀਤਮ ਦੀ,
ਕ੍ਰਿਪਾ ਦਾ ਬੀਜ ਅੰਕੁਰ ਕੇ ਮੇਰਾ ਮਨ ਲਹਿਲਹਾਵੋਗੇ।
ਲੁਕੇ ਹੋ, ਹੋ ਪ੍ਰਗਟ ਜਗ ਤੇ, ਮੇਰੇ ਕਰਮਾਂ ਲੁਕਾਏ ਹੋ,
ਮਿਟਾ ਕੇ ਧੁੰਦ ਕਰਮਾਂ ਦੀ ਕਦੋਂ ਸੂਰਜ ਚੜ੍ਹਾਵੋਗੇ?

ਭੁਲਾਵਾ ਰੂਪ ਵਾਲਾ ਸੀ, ਸੋ ਮਿਟਿਆ ਸੋਇ ਸੁਣਦੇ ਹੀ,
ਕਦੋਂ ਦਰਸ਼ਨ ਦਿਖਾਵੋਗੇ ਤੇ ਅੰਚਲ ਆ ਫੜਾਵੋਗੇ?
ਲਗਾਵੋਗੇ ਏ ਸਿਰ ਚਰਨੀਂ ਤਪਤ ਬਿਰਹੋਂ ਮਿਟਾਵੋਗੇ,
ਮਨੂਰਾ ਮਨ ਜਿਵਾਵੋਗੇ ਤੇ ਦਰਸ਼ਨ ਖ਼ੈਰ ਪਾਵੋਗੇ।
'ਬਚਾਵੋਗੇ' ਨਹੀਂ ਸੰਸਾ, ਬਿਰਦ ਅਪਨਾ 'ਰਖਾਵੋਗੇ'
'ਲਗਾਵੋਗੇ' ਚਰਨ ਸ਼ਰਨੀ ਸਦਾ ਸ਼ਰਨੀ ਸਮਾਵੋਗੇ॥

{ਗੁਰਪੁਰਬ ਗੁਲਜ਼ਾਰ, ਖੇੜਾ-੧੧}



ਗੀਤ ੯੩-

# ਗੁਰਪੁਰਬ।

ਫਿਰਦਾ ਗਗਨ, ਫੇਰ ਵਿਚ ਅਪਨੇ,
ਦਿਨ 'ਕ ਫੇਰ ਕੇ ਲਯਾਵੇ,
ਚਾਉ ਖਿੜੇ ਹਰ ਸੀਨੇਂ ਅੰਦਰ
ਮੇਲ ਮੇਲ ਭਰ ਆਵੇ।
ਪਿਆ ਵਿਛੋੜਾ ਜਿਸ ਸੀਨੇ ਬੀ
ਉਹ ਬੀ ਉੱਛਲ ਆਵੇ,
ਚਾਹੇ ਮਿਲਾਂ ਪਿਆਰਯਾਂ ਤਾਂਈਂ
ਰਲ ਮਿਲ ਮੰਗਲ ਗਾਵੇ।
ਬਾਲਕ ਬ੍ਰਿੱਧ ਉਮਰ ਨਹੀਂ ਤੱਕੇ
ਹੱਸ ਹੱਸ ਪਿਆ ਤਕਾਵੇ,
ਖੁਸ਼ ਹੋਵੇ, ਖੁਸ਼ ਦੇਖੋ ਹੱਸੇ
ਹੱਸ ਕੇ ਪਿਆ ਹਸਾਵੇ।
ਘਰ ਘਰ ਖੁਸ਼ੀਆਂ ਮੰਗਲ ਆਵੇ
ਘਰ ਘਰ ਆਨੰਦ ਆਵੇ,
ਸਮਾਂ ਫਿਰੰਦਾ ਬਾਣ ਅਪਣੀ
ਇਸ ਦਿਨ ਨੂੰ ਭੁਲ ਜਾਵੇ॥

{ਗੁਰਪੁਰਬ ਗੁਲਜ਼ਾਰ, ਖੇੜਾ-੧੨}



* ਇਹ ਰਚਨਾ ਸੰ: ਗੁ: ਨਾ: ਸਾ:-੪੪੩ ਦੀ ਹੈ।

ਗੀਤ ੬੪-

# ਆ ਮਿਲ। *

ਆ ਮਿਲ ਕਲਗੀ ਵਾਲੇ ਪ੍ਰੀਤਮ! ਤੈਂ ਬਿਨ ਖਰੀ ਨਿਮਾਨੀ ਹਾਂ,
ਵੇਦਨ ਦਿਲ ਦੀ ਹੋਰ ਨ ਜਾਣੇ, ਅਪਨੇ ਦੇਸ ਬਿਗਾਨੀ ਹਾਂ।

ਮੈਂ ਤੇਰੀ, ਤੂੰ ਮੇਰਾ ਸਾਈਆਂ, ਤੂੰ ਮੇਰਾ ਮੈਂ ਤੇਰੀ ਹਾਂ,
ਤੇਰੀ ਆਸ ਭਰੋਸਾ ਤੇਰਾ, ਤੈਂ ਪਰ ਟੇਕ ਟਿਕਾਨੀ ਹਾਂ।

ਮੰਦੀ, ਮਾੜੀ ਔਗੁਣ ਹਾਰੀ ਤੇਰੀ ਹਾਂ ਪਰ ਤੇਰੀ ਹਾਂ,
ਤੈਂ ਬਿਨ ਹੋਰ ਹਨੇਰਾ ਸਾਰੇ ਤੇਰੀ ਭਾਲ ਕਰਾਨੀ ਹਾਂ।

ਖਲੀ ਤਕਾਵਾਂ ਵਾਟਾਂ ਪ੍ਰੀਤਮ!ਦੇ ਝਲਕਾ ਜਿਸ ਰਾਹ ਗਏ,
ਹੁਣ ਆਵੇ ਹੁਣ ਕਲਗੀ ਵਾਲਾ, ਵਿੱਚ ਉਡੀਕ ਉਡਾਨੀ ਹਾਂ।

ਰੋ ਰੋ ਯਾਦ ਕਰਾਂ ਹਰ ਵੇਲੇ, ਯਾਦ ਕਰੇ ਕਰ ਰੋਵਾਂ ਮੈਂ,
ਵੇਖਣ ਸਹੀਆਂ ਮਾਰਨ ਤਾਨ੍ਹੇ, ਬਿਹਬਲ ਹੋ ਹੋ ਜਾਨੀ ਹਾਂ।

ਵਾਂਙ ਸ਼ੁਦਾਈਆਂ ਫਿਰਾਂ ਕੂਕਦੀ ਬਨ ਬੇਲੇ ਥਲ ਢੂੰਡਾਂ ਮੈਂ,
ਘਰ ਬੈਠੀ ਨਿਤ ਤੱਕਾਂ ਬੂਹੇ, ਕਾਵਾਂ ਪਈ ਉਡਾਨੀ ਹਾਂ।

ਕੇਹੀ ਚਾਟ ਹਿਜਰ ਦੀ ਲੱਗੀ, ਸੁਕ ਸੁਕ ਪਿੰਜਰ ਹੋਈ ਹਾਂ,
ਚਾਏ ਦਰਸ ਦੀ ਵਧੀ ਪਯਾਰੇ, ਆਪਾ ਆਪ ਖੁਆਨੀ ਹਾਂ।

ਰੂਪ ਨਾ ਚੱਜ ਨ ਗੁਣ ਹਨ ਪੱਲੇ, ਮਾਨ ਕਰਨ ਨਹੀਂ ਜੋਗੀ ਮੈਂ,
ਬਿਰਹੋਂ ਸਾਂਗ ਸਹਿਣ ਨਹੀਂ ਜੋਗੀ, ਅੱਲ੍ਹੜ ਅਤੇ ਅਯਾਨੀ ਹਾਂ।

---

* ਇਹ ਰਚਨਾ ਸੰ: ਗੁ: ਨਾ: ਸਾ:-੪੪੩ ਦੀ ਹੈ। ਇਹ ਗੀਤ ਇਸੇ ਸਿਰਲੇਖ ਹੇਠ ਪੁਸਤਕ "ਕੰਬਦੀ ਕਲਾਈ-ਭਾਗ ੧" ਦੇ ਗੀਤ ਨੰ: ੭੨ ਦੇ ਰੂਪ ਵਿਚ ਆ ਚੁਕਾ ਹੈ ਪਰ ਕੁਝ ਥੋੜਾ ਥੋੜਾ ਫ਼ਰਕ ਹੈ, ਇਸ ਲਈ ਦੁਬਾਰਾ ਪਾਠਕਾਂ ਦੇ ਗਿਆਤ ਲਈ ਇਹ ਗੀਤ ਇਥੇ ਵੀ ਦੇ ਰਹੇ ਹਾਂ। -ਸੰਪਾਦਕ

ਕਰ ਦੇ ਮੇਹਰ ਬਿਰਦ ਦੇ ਬਦਲੇ, ਮੈਂ ਪੱਲੇ ਕੁਈ ਰਾਸ ਨਹੀਂ,
ਦੁਆਰੇ ਆਸ ਮੱਲ ਕੇ ਬੈਠੀ, ਬਖਸ਼ਸ਼ ਪਈ ਤਕਾਨੀ ਹਾਂ।

ਇੱਕੋ ਖੈਰ ਦਰਸ ਦੀ ਮੰਗਾਂ, ਜਨਮ ਜਨਮ ਤੋਂ ਮੰਗ ਰਹੀ,
ਦੁਆਰੇ ਦੁਆਰ ਡੋਲਦੀ ਆਈ ਫਿਰ ਫਿਰ ਬਹੁਤ ਥਕਾਨੀ ਹਾਂ।

ਪਾ ਫੇਰਾ, ਇਕ ਦੇ ਜਾ ਝਾਕਾ, ਮੈਂ ਅੰਦਰ ਇਕ ਸਿੱਕ ਭਰੀ,
ਸਿੱਕ ਬਿਨਾਂ ਹੇ ਪ੍ਰੀਤਮ ਤੇਰੀ, ਦਿਲ ਡੇਰੇ ਸਭ ਢਾਨੀ ਹਾਂ।

ਆ ਹੁਣ ਬਹੁੜ ਕਲਗੀਆਂ ਵਾਲੇ, ਤਰਸ ਕਰੋ ਤਰਸੇਂਦੀ ਤੇ,
ਝਲਕਾ ਰੂਪ ਅਨੂਪਮ ਵਾਲਾ, ਏਹੋ ਮੰਗ ਮੰਗਾਨੀ ਹਾਂ।

ਸਹੀਓ ਜੇ ਘਰ ਪ੍ਰੀਤਮ ਆਵੇ, ਚਰਨ ਕਮਲ ਵਿੱਚ ਡਿੱਗਾਂ ਮੈਂ,
ਡਿੱਗੀ ਫੇਰ ਨਾ ਉੱਠਾਂ ਸਹੀਓ, ਡਿੱਗੀ ਜਾਇ ਸਮਾਨੀ ਹਾਂ।

{ਗੁਰਪੁਰਬ ਗੁਲਜ਼ਾਰ, ਖੇੜਾ-੧੨}



ਗੀਤ ੯੫-

# ਇਕ ਬੁਝਾਰਤ। *

ਪੋਹ ਖੋਹ - ਪੋਹ ਮੋਹ

{ਸੰਮਤ ੧੭੨੨ ਬਿਕ੍ਰਮੀ ਦਾ ਪੋਹ}

੧. ਚੜ੍ਹਿਆ ਪੋਹ ਤਾਂ ਲੱਗੀ ਖੋਹ
ਪਾਲੇ ਹੱਡ ਕੜਕਾਵਨ ਓਹ

ਦੰਦਾਂ ਨਾਲ ਵਜੇਂਦੇ ਠੱਕੇ
ਪਾਪੀ ਪੌਣ ਕੌਣ ਜਾ ਡੱਕੇ

ਰਾਤ ਇਕੱਲੀ ਬੂਹੇ ਬੰਦ
ਨਾ ਤਾਰੇ ਨਾਂ ਦਿੱਸੇ ਚੰਦ

ਕੱਲ ਮੁਕੱਲੀ ਰੋਵਾਂ ਧਾਈਂ
ਪਯਾਰੇ ਹਾਇ ਝਾਤ ਨਾਂ ਪਾਈ।

{ਸੰਮਤ ੧੭੨੩ ਬਿਕ੍ਰਮੀ ਦਾ ਪੋਹ}

੨. ਵਾਹ ਵਾਹ ਸਾਡਾ ਆਯਾ ਪੋਹ
ਮਾਰ ਹੁਲਾਰੇ ਉਠਯਾ ਮੋਹ।

ਠੰਢੀ ਪੌਣ ਪਿਆਰੀ ਲੱਗੇ
ਜੱਫੀ ਪਾਂਦੀ ਤ੍ਰਿੱਖੀ ਵੱਗੇ।

ਰਾਤ ਇਕੱਲੀ ਬੂਹੇ ਬੰਦ
ਅੰਦ੍ਰੇ ਸੂਰਜ ਤਾਰੇ ਚੰਦ।

ਖਿੜ ਖਿੜ ਹੱਸਾਂ ਲੁੱਡੀ ਪਾਈ
ਕਿਨ ਆ ਕ੍ਰੇ ਰੁਤ ਪਰਤ ਦਿਖਾਈ?

{ਸੰਮਤ ੧੯੬੯ ਬਿਕ੍ਰਮੀ ਦਾ ਪੋਹ}

੩. ਗੇੜੇ ਲਾਂਦਾ ਓਹੋ ਪੋਹ
ਆਯਾ ਫੇਰ ਕਰੇਦਾਂ ਟੋਹ।

ਵਿੱਚ ਮਾਘ ਦੇ ਪੈਰ ਧਰਾਂਦਾ,
ਰੂਪ ਬਸੰਤੀ ਫਬਨ ਫਬਾਂਦਾ।

* ਇਹ ਰਚਨਾ ਸੰ: ਗੁ: ਨਾ: ਸਾ:-੪੪੪ ਦੀ ਹੈ।

ਪੁਛਦਾ ਦੱਸੋ ਤੁਸੀਂ ਸੁਜਾਨ
ਕਿਉਂ ਹੁਣ ਕਰਦੇ ਮੇਰਾ ਮਾਨ?
ਮੈਨੂੰ ਤੁਸਾਂ ਬਸੰਤ ਬਨਾਯਾ
ਸਾਰੀਆਂ ਫਬਨਾਂ ਨਾਲ ਫਬਾਯਾ
ਓਹੋ ਠੰਢੀ ਵਗਦੀ ਪੌਣ
ਲੁਕ ਲੁਕ ਬੈਠੇ ਅੰਦਰ ਭੌਣ?
ਕਿਉਂ ਖੁਸ਼ੀਆਂ ਕਰ ਆਖੋ ਆਵੇ
ਭਾਗੋ ਭਰਿਆ ਦਰਸ ਦਿਖਾਵੇ?
ਏਸ ਪ੍ਰਸ਼ਨ ਦਾ ਉਤ੍ਰ ਭ੍ਰਾਵੋ,
ਅਸੀਂ ਨ ਦੇਈਏ, ਆਪ ਬੁਝਾਵੋ।
ਅਸਾਂ ਬੁਝਾਰਤ ਏ ਹੈ ਪਾਈ
ਤੁਸਾਂ ਬੈਠਕੇ ਬੁਝਣੀ ਆਈ।
ਜੋ ਬੁੱਝੇ ਸੋ ਖੁਸ਼ੀ ਮਨਾਵੇ,
ਖੁਸ਼ੀ ਇਨਾਮ ਬੁਝਣ ਦੀ ਪਾਵੇ।

{ਗੁਰਪੁਰਬ ਗੁਲਜ਼ਾਰ, ਖੇੜਾ-੧੩}

ਸੂਚਨਾ- ਇਸ ਬੁਝਾਰਤ ਦਾ ਦਰੁਸਤ ਹਲ ਤਾਂ ਸਤਿਕਾਰਯੋਗ ਕਵੀ ਜੀ ਹੀ ਜਾਣਦੇ ਹਨ, ਪਰ ਅਸੀਂ ਅਪਨੀ ਤੁੱਛ ਬੁਧੀ ਅਨੁਸਾਰ ਕੁਛ ਇਸ ਤਰ੍ਹਾਂ ਸਮਝਦੇ ਹਾਂ ਕਿ-

ਪਹਿਲੀ ਕਵਿਤਾ ਵਿਚ ਸ੍ਰੀ ਕਲਗੀਧਰ ਜੀ ਦੇ ਅਵਤਾਰ ਧਾਰਨ ਤੋਂ ਇਕ ਸਾਲ ਪਹਿਲੇ ਸੰਮਤ ੧੭੨੨ ਬਿਕ੍ਰਮੀ (ਯਾਨੀ ੧੬੬੫ ਈ:) ਦੇ ਪੋਹ ਦੀ ਦਸ਼ਾ ਦਸੀ ਹੈ ਜਦੋਂ ਗੁਰੂ ਜੀ ਹਾਲੇ ਸੰਸਾਰ ਵਿਚ ਨਹੀਂ ਆਏ ਸਨ, ਇਕ ਕਿਸਮ ਦਾ ਸੁਨਸਾਨ {Vaccuum} ਸੀ। ਕਵੀ ਜੀ ਆਪਣੇ ਆਪ ਨੂੰ ਕਲਮੁਕਲਾ ਸਮਝਦੇ ਹਨ ਤੇ ਦਰਸ਼ਨ ਲਈ ਤਰਸਦੇ ਹਨ।

ਦੂਜੀ ਕਵਿਤਾ ਵਿਚ ੧੭੨੩ ਬਿਕ੍ਰਮੀ (ਯਾਨੀ ੧੬੬੬ ਈ:) ਦੇ ਪੋਹ ਦੀ ਗਲ ਹੈ ਜਦੋਂ ਗੁਰੂ ਜੀ ਦਾ ਅਵਤਾਰ ਹੋ ਗਿਆ ਹੈ ਤੇ ਸਾਰੇ ਬ੍ਰਹਮੰਡ ਵਿਚ ਖੇੜਾ ਹੀ ਖੇੜਾ ਫੈਲ ਗਿਆ ਹੈ, ਕਵੀ ਜੀ ਖੁਸ਼ ਹੋ ਕੇ ਲੁਡੀ ਪਾਂਦੇ ਹਨ।

ਤੀਜੀ ਕਵਿਤਾ ਵਿਚ ਸੰਮਤ ੧੯੬੯ ਬਿਕ੍ਰਮੀ ਦੇ ਪੋਹ ਦੀ ਗਲ ਹੈ ਜਦੋਂ ਕਿ ਇਹ ਰਚਨਾ ਰਚੀ ਗਈ ਸੀ ਯਾਨੀ ੧੯੧੨-੧੩ ਈ: {ਸੰ. ਗੁ. ਨਾ. ਸਾ.-੪੪੩-੪੪}। ਇਸ ਰਚਨਾ ਸਮੇਂ ਸਤਿਕਾਰ ਯੋਗ ਲੇਖਕ ਜੀ ਆਪਨੀ ਭਰ ਜਵਾਨੀ ਵਿਚ ਸਨ ਤੇ ਉਹਨਾਂ ਦੀ ਆਯੂ ਕੋਈ ੩੯ ਯਾ ੪੦ ਕੁ ਸਾਲਾਂ ਦੀ ਸੀ। ਪੋਹ ਦਾ ਮਹੀਨਾ ਸੰਗਤਾਂ ਨੂੰ ਪੁਛਦਾ ਹੈ ਕਿ ਹੁਣ ਗੁਰੂ ਜੀ ਨੂੰ ਜਾਮਾ ਛੋਡਿਆਂ ਵੀ ੨੦੦ ਸਾਲ ਹੋ ਗਏ ਹਨ, ਤੁਸੀਂ ਇਹ ਦਿਹਾੜਾ ਹੁਣ ਕਿਉਂ ਮਨਾਂਦੇ ਹੋ ਤੇ ਖੁਸ਼ੀਆਂ ਕਰਦੇ ਹੋ?

ਸਤਿਕਾਰਯੋਗ ਕਵੀ ਜੀ ਦਾ ਦ੍ਰਿੜ ਨਿਸਚਾ ਹੈ ਕਿ ਗੁਰਪੁਰਬ ਵਾਲੇ ਦਿਨ ਕਲਗੀਧਰ ਪਾਤਸ਼ਾਹ ਜੀ ਪ੍ਰੇਮ ਦੇ ਪੁਸ਼ਪ ਬਿਬਾਨ ਤੇ ਸਵਾਰ ਹੋਕੇ ਉਪਰਲੇ ਮੰਡਲਾਂ ਵਿਚੋਂ ਮਾਤ ਲੋਕ ਵਿਚ ਸਚਮੁਚ ਦਿਵੱਯ ਜਯੋਤੀ ਰੂਪ ਵਿਚ ਆਉਂਦੇ ਹਨ ਤੇ ਗੁਰਪੁਰਬ ਮਨਾ ਰਹੀਆਂ ਸੰਗਤਾਂ ਤੇ ਰਹਿਮਤਾਂ ਵਰਸਾਂਦੇ ਹਨ। ਇਸ ਵਾਸਤੇ ਸੰਗਤਾਂ ਗੁਰਪੁਰਬ ਦਾ ਦਿਨ (ਜੋ ਪੋਹ ਦੇ ਮਹੀਨੇ ਵਿਚ ਆਉਂਦਾ ਹੈ) ਧੂਮ-ਧਾਮ ਨਾਲ ਮਨਾਂਦੀਆਂ ਹਨ। ਸੋ ਸਾਡੇ ਅਨੁਮਾਨ ਅਨੁਸਾਰ ਪੋਹ ਦੇ ਮਹੀਨੇ ਦੇ ਪ੍ਰਸ਼ਨ ਦਾ ਉੱਤਰ ਮਿਲ ਗਿਆ ਹੈ। ਇਹ ਬਿਬਾਣ ਤੇ ਚੜ੍ਹਕੇ ਆਉਣ ਵਾਲਾ ਦ੍ਰਿਸ਼ ਕਵੀ ਜੀ ਨੇ ਸੁਪਨੇ ਵਿਚ ਡਿਠਾ ਹੈ। ਦੇਖੋ "ਵਚਿਤ੍ਰ ਸੁਪਨੇ" ਨਿਰਗੁਣਿਆਰਾ ਨਾਮ ਦਾ ਟ੍ਰੈਕਟ ਨੰ: ੧੨੨੮ (ਦੂਸਰਾ ਸੁਪਨਾ, ਪੰਨਾ ੨੯)।

ਅਸਾਂ ਕੇਵਲ ਬੁਝਾਰਤ ਬੁਝਨ ਦਾ ਯਤਨ ਮਾਤ੍ਰ ਹੀ ਕੀਤਾ ਹੈ। ਬੁਝਾਰਤ ਦਾ ਅਸਲੀ ਉਤ੍ਰ ਤਾਂ ਕੇਵਲ ਸਤਿਕਾਰਯੋਗ ਕਵੀ ਜੀ ਹੀ ਜਾਣਦੇ ਹਨ। ਕੋਈ ਭੁਲ ਹੋ ਗਈ ਹੋਵੇ ਤਾਂ ਮਾਫ਼ੀ ਮੰਗਦੇ ਹਾਂ।

-ਸੰਪਾਦਕ

ਗੀਤ ੯੬-

## ਮਾਯਾ ਰੂਪੀ ਤੇਂਦੂਏ ਦੀਆਂ ਵਿਕਾਰ ਤੇ ਸੰਸੇ ਰੂਪੀ ਤਾਰਾਂ ਵਿਚ ਫਸੇ ਦੀ ਗੁਰੂ ਅਗੇ ਦੁਹਾਈ। *

ਤਜਾਗਣਾ ਜੇ ਨੀਂਦ ਤਾਈਂ ਜਾਗਣਾ ਸਵੇਰ ਸਾਰ,
ਨ੍ਹਾਇ ਧੋਇ ਤਿਆਰ ਹੋਇ ਗੁਰੂਦ੍ਵਾਰੇ ਆਵਣਾ।

ਬੈਠ ਕੇ ਏਕਾਂਤ ਥਾਉਂ ਮੋੜਨਾ ਜੇ ਰਿਦੇ ਤਾਈਂ,
ਜੋੜਨਾ ਜੇ ਗੁਰੂ ਧਜਾਨ, ਹੋਰ ਥੋਂ ਹਟਾਵਣਾ।

ਦੇਖਣਾ ਪ੍ਰਕਾਸ਼ ਸਾਰੇ ਫੈਲਿਆ ਅਕਾਸ਼ ਵਿਚ,
ਤੇਜ ਦੇ ਤਖ਼ਤ ਉਤੇ ਨੀਝ ਨੂੰ ਲਗਾਵਣਾ।

ਸੱਚਾ ਗੁਰੂ ਪ੍ਰੇਮ ਪੁੰਜ ਗਜਾਨ ਦਾ ਭੰਡਾਰ ਬੈਠਾ,
ਤਾਰਦਾ ਸੰਸਾਰ ਪਜਾਰਾ ਸਾਫ਼ ਦਿੱਸ ਆਵਣਾ॥੧॥

ਲਾਵਣੀ ਜੇ ਤਾਰ ਪੱਕੀ ਡੋਲਣਾ ਨ ਮੂਲ ਪਜਾਰੇ,
ਭੌਰ ਵਾਂਙੂ ਮਸਤ ਚਰਨ ਕਮਲ ਲਪਟਾਵਣਾ।

ਆਤਮਾਂ ਨੇ ਐਕੁਰਾਂ ਹੈ ਆਤਮਾ-ਦਰਸ ਪਾਣਾ,
ਚਿੱਤ ਨਾਲ ਚਿੱਤ ਮੇਲ ਰੰਗ ਘਣਾ ਪਾਵਣਾ।

ਆਤਮ ਸਮੁੰਦ ਵਿਚ ਪਹੁੰਚ ਟੁੱਭਾ ਲਾਵਣਾ ਜੇ,
ਸਦਾ ਲਈ ਰੰਗ ਪੱਕਾ ਨਾਲ ਲੈ ਕੇ ਆਵਣਾ।

---

* ਇਹ ਕਵਿਤਾ "ਵਚਿਤ੍ਰ ਸੁਪਨੇ" ਨਾਮ ਦੇ ਨਿਰਗੁਣਿਆਰਾ ਟ੍ਰੈਕਟ ਨੰ: ੧੨੨੮ ਵਿਚੋਂ ਲਈ ਹੈ। ਇਹ ਟ੍ਰੈਕਟ ਪਹਿਲੀ ਵਾਰੀ ਕਦੋਂ ਛਪਿਆ? ਕੁਝ ਪਤਾ ਨਹੀਂ। ਕਿੰਨੀ ਵਾਰ ਛਪਿਆ? ਪਤਾ ਨਹੀਂ। ਹਾਂ ਇਹ ਨਿਰਗੁਣਿਆਰਾ ਟ੍ਰੈਕਟ ਨੰ: ੧੨੨੮ ਦੇ ਰੂਪ ਵਿਚ ਮਈ ੧੯੫੮ ਦੇ ਐਡੀਸ਼ਨ ਵਿਚ ਛਪਿਆ ਸੀ। -ਸੰਪਾਦਕ

ਦੇਵਣੀ ਦੁਹਾਈ: "ਗੁਰੂ! ਕਦੀ ਨਾ ਭੁਲਾਈਂ ਸਾਨੂੰ,
ਸਾਡੇ ਚਿਤ 'ਯਾਦ' ਗੁਰੂ! ਆਪ 'ਬੂਟਾ' ਲਾਵਣਾ॥੨॥

"ਤੇਰੀ ਦਇਆ ਆਇ 'ਭੁੱਲ-ਕੁਛੜੋਂ' ਹੈ ਲਾਯਾ ਸਾਨੂੰ,
ਗੋਦੀ ਏਸ ਡੈਣ ਦੀ ਨ ਫੇਰ ਸਾਨੂੰ ਪਾਵਣਾ।

"ਬੇਨਤੀ ਦੇ ਵਿਹੜਿਓਂ ਨਾ ਬਾਹਰ ਸਾਨੂੰ ਜਾਣ ਦੇਣਾ,
ਸ਼ੁਕਰਾਂ ਦੀ ਪੌੜੀਓਂ ਨ ਹੋਇ ਸਾਡਾ ਧਾਵਣਾ।

"ਬਾਨੀ ਦੀ ਅਟਾਰੀ ਵਿਚ ਖੇਡਣੇ ਨੂੰ ਥਾਉਂ ਦੇਣੀ,
ਮੂਲ ਮੰਤ੍ਰ ਜਾਪ ਸ਼ੀਸ਼ ਮਹਿਲ ਤੇ ਰਖਾਵਣਾ।

"ਧਯਾਨ ਦੇ ਪੰਘੂੜਿਆਂ ਤੋਂ ਡਿੱਗਣ ਨ ਦੇਵਣਾ ਜੇ,
ਚੰਚਲ ਹੈ ਮੱਤ ਸਾਡੀ ਆਪ ਜੇ ਬਚਾਵਣਾ॥੩॥

"ਯਾਦ ਸੰਦੀ ਗੋਦ ਵਿਚ ਰੱਖਣਾ ਦੇ ਪਯਾਰ ਸਾਨੂੰ,
ਪ੍ਰੇਮ ਗਲਵੱਕੜੀ ਲੈ ਆਪ ਗਲ ਲਾਵਣਾ।

"ਸ਼ਬਦਾਂ ਦੀ ਖੀਰ ਮਿਲੇ ਸੁਰਤ ਵਾਲੇ ਮੁਖੜੇ ਨੂੰ,
ਭੋਜਨ ਏ ਸਦਾ ਮਿਲੇ, ਆਪ ਜੀ ਦੁਆਵਣਾ।

"ਅੰਗ ਜੇ ਵਰਾਗ ਵਾਲੇ ਸਾਰੇ ਪਲ ਹੋਣ ਬਲੀ,
ਗਯਾਨ ਦਾ ਜਗਾਵਣਾ ਹੋ ਜੋਬਨਾਂ ਦਾ ਆਵਣਾ।

"ਬਚਾਵਣਾ, ਰਖਾਵਣਾ, ਲਗਾਵਣਾ ਜੇ ਆਪ ਸਾਨੂੰ,
ਆਪ ਜਾਚ ਦੱਸ ਆਪ ਚਾਹੋ ਸੋ ਕਰਾਵਣਾ"॥੪॥

{ਵਚਿਤਰ ਸੁਪਨੇ-ਨਿਰਗੁਣਿਆਰਾ ਟ੍ਰੈਕਟ ਨੰ: ੧੨੨੮}



ਗੀਤ ੯੭-

# ਰੱਬ ਰਾਖਾ ਤੇਰਾ ਰੱਬ ਰਾਖਾ[1]।

ਘੇਰਾ ਪੈ ਗਿਆ ਕਹਿਰ ਕਹਾਰ ਵਾਲਾ ਨਿਰਮੁਹ ਥਾਂਉਂ ਦੇ ਰਸਤੜੇ ਬੰਦ ਹੋਏ।
ਇਕ ਤੋਪਚੀ ਬੜਾ ਨਿਸ਼ਾਨਚੀ ਸੀ ਮੂੰਹ ਤੋਪਾਂ ਦੇ ਓਸ ਇਕ ਵੱਲ ਢੋਏ।

ਪਲੰਘ ਬੈਠੜੇ ਤੱਕ ਕੇ ਗੁਰੂ ਉਸ ਨੇ ਗੋਲੇ ਛੱਡ ਦਿੱਤੇ ਅੱਗ ਰੰਗ ਭੋਏ।
ਪੱਖੇ ਝੱਲਦੇ ਰਾਮ ਸਿੰਘ ਸਿਖ ਤਾਂਈਂ ਗੋਲੇ ਫੁੰਡਿਆ, ਸੁਾਸ ਉਸ ਸਫ਼ਲ ਹੋਏ।

ਚੜ੍ਹਦੀਆਂ ਕਲਾਂ ਤੇ ਕਦੇ ਨਾ ਡਰਨ ਵਾਲੇ ਗੁਰਾਂ ਉਠ ਕਮਾਨ ਸੰਭਾਲਿਆ ਨੇ।
ਪਹਿਲੇ ਇਸ ਤੋਂ ਕਿ ਤੋਪਚੀ ਭਰੇ ਗੋਲਾ, ਗੁਰਾਂ ਧਨੁਖ ਤੋਂ ਤੀਰ ਨਿਕਾਲਿਆ ਨੇ।

ਨਾਗਨ ਵਾਂਗ ਇਹ ਸ਼ੂਕਦਾ ਤੀਰ ਟੁਰਿਆ ਫੁੰਡ ਤੋਪਚੀ ਭੁਇੰ ਸੁਆਲਿਆ ਨੇ।
ਦੂਜਾ ਤੋਪਚੀ ਵੀਰ ਸੀ ਪਹਿਲੜੇ ਦਾ, ਸ਼ਿਸਤ ਬੰਨ੍ਹਦੇ ਤਈਂ ਤਕਾ ਲਿਆ ਨੇ।

ਦੂਜਾ ਤੀਰ ਟੁਰਿਆ ਫੇਰ ਸ਼ੂਕਦਾ ਇਕ ਉਸ ਨੇ ਫੁੰਡਿਆ ਤੋਪਚੀ ਦੂਸਰੇ ਨੂੰ।
ਧਰਾ ਡੇਗਿਆ ਤੋਪ ਭਰੇਂਦੜੇ ਨੂੰ ਖਾਕ ਮੇਲਿਆ ਗਰਬ ਵਿਚ ਬੂਸਰੇ ਨੂੰ।[2]

ਦਿਲ ਟੁੱਟਿਆ, ਰਾਂਜਿਆਂ ਪੈਰ ਮੋੜੇ, ਘਾਟ ਪਈ ਪਸ਼ੂ ਜਿਉਂ ਹੁੱਸੜੇ ਨੂੰ।
ਹਾਰ, ਜਿੱਤ ਕੇ, ਜਿੱਤ ਕੇ ਹਾਰ ਆਏ? ਉੱਤਰ ਕੀ ਦੇਵਣ ਗੱਲ ਪੁੱਛੜੇ ਨੂੰ।[3]

ਕਲਗੀ ਵਾਲੇ ਨੇ ਕਦੇ ਨਾ ਖ਼ੌਫ ਖਾਧਾ ਢਹਿੰਦੀ ਕਲਾ ਦੇ ਕਦੇ ਨਾ ਹੇਠ ਆਏ।
ਬਿਰਤੀ ਤੌਖਲੇ ਦੀ ਓਹਨਾਂ ਮੇਟ ਸਿੱਟੀ, ਚੜ੍ਹਦੀ ਕਲਾ ਦੇ ਦੇਸ਼ ਨੂੰ ਸਬਕ ਪਾਏ।

ਕੱਢ ਤੌਖਲੇ, ਲਾਹੇ ਵਿਚ ਆਣ ਰੱਖੇ, ਆਪਾ ਵਾਰਨ ਦੇ ਦਿਲਾਂ ਨੂੰ ਰੰਗ ਲਾਏ।
ਜੀਵਨ ਹੁਕਮ ਦਾ, ਉੱਦਮ ਤੇ ਭਜਨ ਵਾਲਾ ਧੁਰੋਂ ਆਪ ਹੈਸਨ ਦੇਵਨ ਦਾਨ ਆਏ।

{ਕ. ਧ: ਚ-੧, ਅਧਿ-੫੩}

---

੧. ਇਹ ਛੰਦ ੧੪ ਪੋਹ ਸੰ. ਗੁ. ਨਾ. ਸਾ-੪੪੮ (੨੮ ਦਸੰਬਰ ੧੯੧੬) ਦੇ ਗੁਰਪੁਰਬ ਪਰ ਖਾਲਸਾ ਸਮਾਚਾਰ ਵਿਚ ਪ੍ਰਕਾਸ਼ਿਆ ਸੀ। ੩. ਹੰਕਾਰਿਆ ਹੋਇਆ।

੩. ਗੱਲ ਪੁੱਛਣ ਵਾਲੇ ਨੂੰ।



ੴ ਸ੍ਰੀ ਵਾਹਿਗੁਰੂ ਜੀ ਕੀ ਫਤਿਹ ॥



# ਕੰਬਦੀ ਕਲਾਈ

(ਦੂਸਰਾ ਭਾਗ)

{ਖੰਡ-੨}

{ਭਾਈ ਨੰਦ ਲਾਲ ਜੀ ਦੀਆਂ ਕੁਝ ਫ਼ਾਰਸੀ ਦੀਆਂ ਗ਼ਜ਼ਲਾਂ, ਸ਼ੇਅਰਾਂ ਆਦਿ ਦਾ ਪੰਜਾਬੀ ਕਵਿਤਾ ਵਿਚ ਅਨੁਵਾਦ।}

ਅਨੁਵਾਦ ਕਰਤਾ- ਭਾਈ ਵੀਰ ਸਿੰਘ




ਭਾਈ ਵੀਰ ਸਿੰਘ ਸਾਹਿਤ ਸਦਨ

ਭਾਈ ਵੀਰ ਸਿੰਘ ਮਾਰਗ, ਗੋਲ ਮਾਰਕਿਟ,
ਨਵੀਂ ਦਿੱਲੀ-110001

ੴ ਸ੍ਰੀ ਵਾਹਿਗੁਰੂ ਜੀ ਕੀ ਫਤਹ॥

# ਕੰਬਦੀ ਕਲਾਈ (ਭਾਗ ਦੂਸਰਾ)

## ਖੰਡ-੨

# ਮੁੱਢਲੀ ਬੇਨਤੀ

ਇਸ ਪੁਸਤਕ ਦੇ ਇਸ ਖੰਡ-੨ ਵਿਚ ਕੇਵਲ ਭਾਈ ਸਾਹਿਬ ਭਾਈ ਨੰਦ ਲਾਲ ਜੀ ਦੀਆਂ ਕੁਝ ਫ਼ਾਰਸੀ ਗ਼ਜ਼ਲਾਂ, ਰੁਬਾਈਆਂ ਤੇ ਸ਼ਿਅਰਾਂ ਆਦਿ ਦਾ ਪੰਜਾਬੀ ਕਵਿਤਾ ਵਿਚ ਅਨੁਵਾਦ ਹੈ। ਖੱਬੇ ਪਾਸੇ ਯਾਨੀ ਜਿਹੜੇ ਪੰਨੇ ਖੱਬੇ ਪਾਸੇ even number ਵਾਲੇ ਹਨ ਉਹਨਾਂ ਤੇ ਗ਼ਜ਼ਲਾਂ ਆਦਿ ਦਾ ਮੂਲ ਸਰੂਪ ਫ਼ਾਰਸੀ ਬੋਲੀ ਪਰ ਗੁਰਮੁਖੀ ਲਿਪੀ ਵਿਚ ਹੈ ਤੇ ਸੱਜੇ ਪਾਸੇ ਯਾਨੀ ਜਿਹੜੇ ਪੰਨੇ ਸੱਜੇ ਪਾਸੇ odd number ਵਾਲੇਹਨ ਉਥੇ ਫ਼ਾਰਸੀ ਦਾ ਪੰਜਾਬੀ ਅਨੁਵਾਦ ਹੈ। ਯਤਨ ਕੀਤਾ ਗਿਆ ਹੈ ਕਿ ਪੰਜਾਬੀ ਅਨੁਵਦ ਫ਼ਾਰਸੀ ਦੀ ਸਤਰ ਦੇ ਸਾਹਮਣੇ ਆਵੇ ਤੇ ਹਰ ਸਤਰ ਨੂੰ ਅੰਕ ਦੇ ਦਿਤਾ ਹੈ ਤਾਕਿ ਪਾਠਕਾਂ ਨੂੰ ਸਮਝਣ ਵਿਚ ਸਹੂਲਤ ਹੋਵੇ।

ਫ਼ਾਰਸੀ ਦਾ ਸਾਰੇ ਦਾ ਸਾਰਾ matter {ਵਸਤੂ ਸਮੱਗ੍ਰੀ} ਕਲਗ਼ੀਧਰ ਚਮਤਕਾਰ ਦੇ ਦੋਵਾਂ ਭਾਗਾਂ ਵਿਚੋਂ ਲਿਆ ਹੈ। ਪਾਠਕਾਂ ਦੀ ਸਹੂਲਤ ਵਾਸਤੇ ਹਵਾਲੇ (references) ਨਾਲ ਨਾਲ ਦੇ ਦਿਤੇ ਹਨ।

ਫ਼ਾਰਸੀ ਬੋਲੀ ਤੋਂ ਪੰਜਾਬੀ ਬੋਲੀ ਵਿਚ ਅਨੁਵਾਦ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਕੀਤਾ ਹੈ। ਸਤਿਕਾਰਯੋਗ ਪਾਠਕ ਬਖ਼ੂਬੀ ਮਹਿਸੂਸ ਕਰ ਸਕਦੇ ਹਨ ਕਿ ਇਕ ਭਾਸ਼ਾ ਦੀ ਕਵਿਤਾ ਨੂੰ ਦੂਜੀ ਭਾਸ਼ਾ ਦੀ ਕਵਿਤਾ (translation of poetry in one language into poetry of another language) ਵਿਚ ਅਨੁਵਾਦ ਕਰਨਾ ਬਹੁਤ ਹੀ ਕਠਨ ਕੰਮ ਹੈ, ਪਰ ਸਤਿਕਾਰਯੋਗ ਅਨੁਵਾਦ ਕਰਤਾ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਇਸ ਹੁਨਰ ਵਿਚ ਵੀ ਕਮਾਲ ਹੀ ਕਰ ਦਿਖਾਇਆ ਹੈ। ਫ਼ਾਰਸੀ ਕਵਿਤਾ ਦੇ ਲਿਖਾਰੀ ਭਾਈ ਨੰਦ ਲਾਲ ਜੀ ਦੇ ਤਰਜ਼ੇ ਬਿਆਨ ਨੂੰ ਤੇ ਦਿਲੀ ਭਾਵਾਂ ਨੂੰ ਮੁੱਖ ਰਖਕੇ ਅਸਲ ਦੇ ਅਤਿ ਨੇੜੇ ਰਹਿੰਦੇ ਹੋਏ ਭਾਈ ਵੀਰ ਸਿੰਘ ਜੀ ਨੇ ਪੰਜਾਬੀ ਵਿਚ ਉਲਥਾ ਕਲਮਬੰਦ ਕੀਤਾ ਹੈ।

ਇਹਨਾਂ ਗ਼ਜ਼ਲਾਂ ਵਿਚ ਭਾਈ ਨੰਦ ਲਾਲ ਜੀ ਦੀ ਸ੍ਰੀ ਕਲਗ਼ੀਧਰ ਜੀ ਬਾਰੇ ਅਖੀਂ ਡਿੱਠੀ ਤੇ ਹੱਡੀਂ ਬੀਤੀ ਗਵਾਹੀ ਮਿਲਦੀ ਹੈ ਕਿ ਸ੍ਰੀ ਗੁਰੂ ਜੀ ਕਿਸ ਉੱਚੀ ਆਤਮਿਕ ਅਵਸਥਾ ਤੇ ਰੂਹਾਨੀਅਤ, ਕਿਸ ਉੱਚੇ ਕ੍ਰੈਕਟਰ (character),

ਵਿਸ਼ਾਲ ਹਿਰਦੈ, ਆਪਣੇ ਸਿੱਖਾਂ ਤੇ ਬਖਸ਼ਿਸ਼ਾਂ ਕਰਨ ਵਾਲੇ ਤੇ ਹੋਰ ਕਈ ਖ਼ੂਬੀਆਂ ਦੇ ਮਾਲਕ ਸਨ! ਇਸ ਗਵਾਹੀ ਦੀ ਇਤਿਹਾਸਕ ਮਹੱਤਤਾ (Historical importance) ਬੜੀ ਵਜ਼ਨਦਾਰ ਹੈ।

ਪੁਸਤਕ ਨੂੰ ਤਿਆਰ ਕਰਨ ਵਿਚ ਕਈ ਗ਼ਲਤੀਆਂ ਤੇ ਤ੍ਰੁਟੀਆਂ ਰਹਿ ਗਈਆਂ ਹੋਣਗੀਆਂ। ਸੁਹਿਰਦ ਪਾਠਕਾਂ ਦੇ ਚਰਨਾਂ ਵਿਚ ਬੇਨਤੀ ਹੈ ਕਿ (1) ਗ਼ਲਤੀਆਂ ਬਾਰੇ ਸਾਨੂੰ ਲਿਖ ਭੇਜਣ ਤਾਕਿ ਅਗਲੀਆਂ ਐਡੀਸ਼ਨਾਂ ਵਿਚ ਸੁਧਾਈ ਕਰਨ ਦਾ ਯਤਨ ਕੀਤਾ ਜਾਏ ਤੇ (2) ਦਾਸਾਂ ਨੂੰ ਬੱਚੇ ਸਮਝਕੇ ਖਿਮਾਂ ਕਰਨ। ਅਸੀਂ ਧਨਵਾਦੀ ਹੋਵਾਂਗੇ।

ਨਵੰਬਰ, 2007 — ਭਾਈ ਵੀਰ ਸਿੰਘ ਸਾਹਿਤ ਸਦਨ

੧ੴ ਸ੍ਰੀ ਵਾਹਿਗੁਰੂ ਜੀ ਕੀ ਫਤਹ॥

# ਕੰਬਦੀ ਕਲਾਈ (ਭਾਗ ਦੂਸਰਾ)

(ਖੰਡ-੨)

# ਤਤਕਰਾ

{ਕਵਿਤਾਵਾਂ ਦੀ ਪਹਿਲੀ ਸਤਰ ਦੇ ਅੱਖਰ ਕ੍ਰਮ ਅਨੁਸਾਰ}

ਪੰਦ੍ਰਵੀਂ ਗ਼ਜ਼ਲ-

# ੧. ਦਿਆਂ ਦੁਹਾਈ ਤੇਰੀ।

੧. ਅਜ਼ ਦੁਚਸ਼ਮੇ ਮਸਤ ਸੁਅਲਾ ਅਲ਼ਗ਼ਜਾਸ।

੨. ਅਜ਼ ਲਬੇ ਦਹਿਨੇ ਸ਼ਕਰਖ਼ਾ ਅਲ਼ਗ਼ਜਾਸ।

੩. ਵਾਇ ਬਰ ਨਫ਼ਸੇ ਕਿ ਬੇਹੂਦਹ ਗੁਜ਼ਸ਼ਤ,

੪. ਅਲ਼ਗ਼ਜਾਸ ਅਜ਼ ਗ਼ਫ਼ਲਤੇ ਮਾ ਅਲ਼ਗ਼ਜਾਸ।

੫. ਨਿਜ਼ਅਏ ਕੁਫ਼ਿਰੇ ਦੀਂ ਦਿਲ ਬਰਹਮ ਅਸਤ,

੬. ਬਰ ਦਰੇ ਦਰਗਾਹੇ ਮੌਲਾ ਅਲ਼ਗ਼ਜਾਸ।

੭. ਲੋਲੀਆਨੇ ਸ਼ੋਖ਼ ਆਲਮ ਦਰ ਰਬੂਦ,

੮. ਮੇ ਕੁਨਮ ਅਜ਼ ਦਸਤੇ ਆਂਹਾ ਅਲ਼ਗ਼ਜਾਸ।

੯. ਐ ਜ਼ਿ ਦਸਤੇ ਖੰਜਰੇ ਮਿਯਗਾਨੇ ਊ,

੧੦. ਕੈ ਸ਼ਵਦ ਖ਼ਾਮੋਸ਼ ਗੋਯਾ ਅਲ਼ਗ਼ਜਾਸ।



ਨੋਟ : ਇਹ ਪੰਦ੍ਰਵੀਂ ਗ਼ਜ਼ਲ ਦਾ ਮੂਲ ਰੂਪ ਫ਼ਾਰਸੀ ਵਿਚ ਹੈ।

ਪੰਦ੍ਰਵੀਂ ਗ਼ਜ਼ਲ-

# ੧. ਦਿਆਂ ਦੁਹਾਈ ਤੇਰੀ।

ਅਰਥਾਤ :

੧. ਨੈਣਾਂ ਮਸਤ ਅੰਗਾਰਿਆਂ ਅਪਨਿਆਂ ਤੋਂ
ਹਾਇ ਰੱਖ ਲੈ, ਦਿਆਂ ਦੁਹਾਈ ਤੇਰੀ!
੨. ਮਿੱਠੇ ਮੁਖੜੇ ਤੇ ਸ਼ੀਰੀਂ ਲਬਾਂ ਕੋਲੋਂ
ਹਾਇ, ਰੱਖ ਲੈ ਦਿਆਂ ਦੁਹਾਈ ਤੇਰੀ!
੩. ਤੈਥੋਂ ਵਿਛੁੜਿਆਂ ਬੀਤਿਆਂ ਦਮਾਂ ਉਤੇ
ਹਾਇ, ਸ਼ੋਕ ਹੈ, ਸ਼ੋਕ ਹੈ, ਸ਼ੋਕ ਸੁਹਣੇ,
੪. ਏਸ ਗ਼ਾਫ਼ਲੀ ਗ਼ਫ਼ਲਤਾਂ ਵਾਲੜੀ ਤੋਂ
ਹੈ ਫ਼ਰਯਾਦ ਤੇ ਹੈ ਦੁਹਾਈ ਤੇਰੀ!
੫. ਓਦਰ ਗਿਆ ਹਾਂ ਦੇਖਦਾ ਝਗੜਿਆਂ ਨੂੰ,
ਦੀਨ ਧਰਮ ਤੇ ਕੁਫ਼ਰ ਅਧਰਮ ਵਾਲੇ,
੬. ਹੇ ਸਭਨਾਂ ਦੇ ਮਾਲਕਾ! ਦ੍ਵਾਰ ਤੇਰੇ
ਰੱਖ ਲਵੀਂ ਤੂੰ--ਦਿਆਂ ਦੁਹਾਈ ਤੇਰੀ!
੭. ਮੋਹਨਹਾਰੀਆਂ ਠੱਗਣਾਂ ਠੱਗ ਲੀਤਾ,
ਸਾਰਾ ਜੱਗ ਹੈ ਮੁੱਠਿਆ ਹਾਇ, ਹਾਏ!
੮. ਕਰੀਂ ਰੱਖਿਆ ਇਨ੍ਹਾਂ ਤੋਂ ਆਪ ਬਹੁੜੀਂ,
ਪਾਵਾਂ ਵਾਸਤਾ ਦਿਆਂ ਦੁਹਾਈ ਤੇਰੀ!
੯. ਤੇਰੇ ਨੈਣ ਮਟੱਕਿਆਂ ਤ੍ਰਿਖਿਆਂ ਤੋਂ
ਜਿਹੜੇ ਖੰਜਰਾਂ ਵਾਂਙ ਹਨ ਘਾਉ ਲਾਂਦੇ,
੧੦. ਕਿਵੇਂ ਚੁੱਪ ਹੋਵਾਂ ਸੁਹਣੇ ਸੱਜਣਾ ਵੇ!
ਆਪੇ ਰੱਖੀਓ, ਦਿਆਂ ਦੁਹਾਈ ਤੇਰੀ॥

{ਕ: ਧ: ਚਮ-੧, ਅਧਿ-੨੫}



* ਇਹ ਕਵਿਤਾ ਭਾਈ ਨੰਦ ਲਾਲ ਜੀ ਦੀ ਪੰਦ੍ਰਵੀਂ ਗ਼ਜ਼ਲ ਦਾ ਅਨੁਵਾਦ ਹੈ। ਜਿਸ ਦਾ ਫ਼ਾਰਸੀ ਮੂਲ ਸਾਹਮਣੇ ਵਾਲੇ ਪੰਨੇ ਨੰ: ੨ ਤੇ ਹੈ।

ਚੌਧਵੀਂ ਗ਼ਜ਼ਲ-

# ੨. ਇਸ਼ਕ ਅੱਗ।

੧. ਦਿਲੇ ਮਨ ਦਰ ਫਿਰਾਕੇ ਯਾਰ ਬਿਸੋਖ਼ਤ।

੨. ਜਾਨੇ ਮਨ ਬਹਿਰੇ ਆਂ ਨਿਗਾਰ ਬਿਸੋਖ਼ਤ।

੩. ਆਂ ਚੁਨਾਂ ਸੋਖ਼ਤਮ ਅਜ਼ਾਂ ਆਤਿਸ਼,

੪. ਹਰਕਿਹ ਬਿਸ਼ੁਨੀਦ ਚੂੰ ਚਨਾਰ ਬਿਸੋਖ਼ਤ।

੫. ਮਨ ਨ ਤਨਹਾ ਬਿਸੋਖ਼ਤਮ ਅਜ਼ ਇਸ਼ਕ,

੬. ਹਮਹ ਆਲਮ ਅਜ਼ੀਂ ਸ਼ਰਾਰ ਬਿਸੋਖ਼ਤ।

੭. ਸੋਖ਼ਤਮ ਦਰ ਫਿਰਾਕੇ ਆਤਿਸ਼ੇ ਯਾਰ,

੮. ਹਮਚੁ ਕੀਮੀਆਂ ਬਕਾਰ ਬਿਸੋਖ਼ਤ।

੯. ਆਫਰੀਂ ਬਾਦ ਬਰ ਦਿਲੇ ਗੋਯਾ,

੧੦. ਕਿ ਬ-ਉਮੀਦੇ ਰੂਏ ਯਾਰ ਬਿਸੋਖ਼ਤ।



ਚੌਧਵੀਂ ਗ਼ਜ਼ਲ-

# ੨. ਇਸ਼ਕ ਅੱਗ।

ਅਰਥਾਤ:-

੧. ਦਿਲ ਯਾਰ ਦੇ ਵਿਛੋੜੇ ਹਾਏ ਕਿ ਸੜ ਗਿਆ ਹੈ,
੨. ਸੂਹਣੇ ਦੇ ਹਾਵਿਆਂ ਵਿਚ ਜਿੰਦੜੀ ਜਲਾ ਰਿਹਾ ਹੈ।
੩. ਐਦਾਂ ਹੈ ਹਾਏ ਮੈਨੂੰ ਉਸ ਅੱਗ ਨੇ ਜਲਾਇਆ,
੪. ਵਾਂਙੂ ਚਨਾਰ ਬਲਿਆ ਜਿਸ ਨੇ ਕਿ ਸੁਣ ਲਿਆ ਹੈ।
੫. ਕੱਲਿਆਂ ਨ 'ਇਸ਼ਕ ਅੱਗ' ਨੇ, ਮੈਨੂੰ ਹੈ ਅੱਗ ਲਾਈ,
੬. ਏਸੇ ਚਿਣੰਗ ਨੇ ਸਾਰੀ ਦੁਨੀਆਂ ਨੂੰ ਜਾਲਿਆ ਹੈ।
੭. ਮੈਨੂੰ 'ਫ਼ਿਰਾਕਿ ਮਾਹੀ' ਨੇ ਸਾੜਿਆ ਹੈ ਐਦਾਂ
੮. ਰਸਾਇਣੀ ਨੇ ਜੀਕੂੰ ਰਸਾਯਣ ਨੂੰ ਸਾੜਿਆ ਹੈ।
੯. ਸ਼ਾਬਸ ਦਿਲਾ ਹੈ ਤੈਨੂੰ! ਪਜਾਰੇ ਦੇ ਮੁੱਖੜੇ ਦੇ
੧੦. ਦਰਸ਼ਨ ਦੀ ਆਸ ਵਿਚ ਤੂੰ ਆਪਾ ਸੁਕਾ ਲਿਆ ਹੈ।

{ਕ: ਧ: ਚ:-੧, ਅਧਿ-੨੫}



ਦੂਸਰੀ ਗ਼ਜ਼ਲ-

## ੩. ਕਲਗੀਧਰ ਜੀ ਦੇ 'ਨਰਗਸ-ਨਸ਼ੀਲੇ' ਨੈਣ।

੧. ਦੀਨ ਦੁਨੀਆਂ ਦਰ ਕਮੰਦੇ ਆਂ ਪਰੀ ਰੁਖ਼ਸਾਰੇ ਮਾ,
੨. ਹਰ ਦੋ ਆਲਮ ਕੀਮਤੇ ਯਕ ਤਾਰੇ ਮੂਏ ਯਾਰੇ ਮਾ।
੩. ਮਾ ਨਮੇ ਆਰੇਮ ਤਾਬੇ ਗ਼ਮਜ਼ਹਏ ਮਸਤਾਨੇ[1] ਊ,
੪. ਯਕ ਨਿਗਾਹੇ ਜਾਂ ਫ਼ਜ਼ਾਇਸ਼ ਬਸ ਬਵੱਦ ਦਰਕਾਰੇਮਾ।
੫. ਗਾਹੇ ਸੂਫੀ ਗਾਹੇ ਜ਼ਾਹਿਦ ਗਹਿ ਕਲੰਦਰ ਮੇਸ਼ਵੱਦ।
੬. ਰੰਗਹਾਏ ਮੁਖ਼ਤਲਿਫ਼ ਦਾਰਦ ਬੁਤੇ ਅੱਯਾਰੇ ਮਾ।
੭. ਕਦਰੇ ਲਾਅਲੇ ਊ ਬਜੁਜ਼ ਆਸ਼ਿਕ ਨਦਾਨ ਦਹੇ ਚਕਸ,
੮. ਕੀਮਤੇ ਯਾਕੂਤ ਦਾਨਦ ਚਸ਼ਮੇ ਗੌਹਰ ਬਾਰੇ ਮਾ।
੯. ਹਰ ਨਫ਼ਸ ਗੋਯਾ ਬ-ਯਾਦੇ ਨਰਗਸੇ ਮਖਮੂਰ ਊ,
੧੦. ਬਾਦਹਹਾਏ ਸ਼ੌਕ ਮੇ ਨੌਸ਼ਦ ਦਿਲੇ ਹੁਸ਼ਿਆਰੇ ਮਾ।[2]



੧. ਪਾਠਾਂਤ੍ਰ-ਮਿਯਗਾਨੇ।
੨. ਦੀਵਾਨ ਗੋਯਾ ਦੀ ਇਹ ਦੂਸਰੀ ਗ਼ਜ਼ਲ ਹੈ।

ਦੂਸਰੀ ਗ਼ਜ਼ਲ-

# ੩. ਕਲਗੀਧਰ ਜੀ ਦੇ 'ਨਰਗਸ-ਨਸ਼ੀਲੇ' ਨੈਣ।

ਅਰਥਾਤ:-

੧. ਦੀਨ ਦੁਨੀਆਂ ਬਝ ਰਹੇ ਹਨ ਵਿਚ ਕਮੰਦ ਉਸ ਯਾਰਦੀ,
੨. ਦੋ ਜਹਾਂ ਕੀਮਤ ਜਿਹਦੇ ਇਕ ਕੇਸ ਦੇ ਦੀਦਾਰ ਦੀ।
੩. ਝੱਲੀ ਨ ਜਾਵੇ ਤਾਬ ਸਾਥੋਂ ਨੈਣ ਮਸਤ ਮਟੱਕਿਆਂ,
੪. ਇਕ ਨਿਗ੍ਹਾ ਜਿੰਦ ਪਾਣ ਵਾਲੀ ਬੱਸ ਅਸਾਂ ਦਰਕਾਰਦੀ।
੫. ਕਦੇ ਸੂਫ਼ੀ, ਕਰਮ ਕਾਂਡੀ, ਕਦੇ ਵੇਸ ਕਲੰਦਰੀ,
੬. ਬਹੁਰੰਗ ਸੂਰਤ ਦਿੱਸਦੀ ਮਹਿਬੂਬ ਕੌਤਕਹਾਰ ਦੀ।
੭. ਲਾਅਲ ਮੇਰੇ ਦੀ ਜੁ ਕੀਮਤ ਆਸ਼ਿਕਾਂ ਬਿਨ ਪਾਇ ਕੌਣ?
੮. 'ਮੋਤੀ ਵਸਾਣੀ ਅੱਖ' ਮੈਂ ਮਹਿਰਮ ਹੈ ਲਾਲਾਂ ਸਾਰਦੀ।
੯. ਦਮ ਦਮ ਸਮ੍ਹਾਲਾਂ ਹਾਂ ਪਿਆ 'ਨਰਗਸ-ਨਸ਼ੀਲੇ' ਨੈਣ ਓਹ;
੧੦. ਦਿਲ ਮਿਰਾ ਹੁਸ਼ਿਆਰ ਪੀਂਦਾ ਹੈ ਸ਼ਰਾਬ ਹੁਣ ਪਜਾਰ ਦੀ।

{ਕ: ਧ: ਚ:-੧, ਅਧਿ-੨੫}



ਰੁਬਾਈ-

# ੪. ਦੁਰਲੱਭ ਦੌਲਤ।

੧. ਗੋਯਾ ਖ਼ਬਰ ਅਜ਼ ਯਾਦੇ ਖ਼ੁਦਾ ਯਾਫਤਹ ਏਮ।
੨. ਈਂ ਜਾਮੇ ਲਬਾਲਬ ਅਜ਼ ਕੁਜਾ ਯਾਫ਼ਤਹ ਏਮ?
੩. ਜੁਜ਼ ਤਾਲਬੇ ਹੱਕ ਨਸੀਬੇ ਹਰ ਕਸ ਨ ਬਵੱਦ,
੪. ਕੀਂ ਦੌਲਤੇਂ ਨਾਯਾਬ ਕਿ ਮਾ ਯਾਫਤਹ ਏਮ।



ਅਠਾਰ੍ਹਵੀਂ ਗ਼ਜ਼ਲ-

# ੫. ਕਲਗੀਧਰ ਜੀ ਦੀ ਸ਼ੋਖ ਅੱਖ।

੧. ਮੇ ਬੁਰੱਦ ਦੀਨੋ ਦਿਲਮ ਈਂ ਚਸ਼ਮੇਂ ਸ਼ੋਖ,
੨. ਮੇ ਕਸ਼ਦ ਅਜ਼ ਚਾਹੇ ਗ਼ਮ ਈਂ ਚਸ਼ਮੇ ਸ਼ੋਖ।
੩. ਕਾਕੁਲੇ ਓ ਫ਼ਿਤਨਹਜ਼ਨ ਈਂ ਆਲਮ ਅਸਤ,
੪. ਰੌਨਕੇ ਬਖ਼ਸ਼ੇ ਜਹਾਂ ਈ ਚਸ਼ਮੇ ਸ਼ੋਖ।
੫. ਖ਼ਾਕੇ ਪਾਯਸ਼ ਰੌਸ਼ਨੀ-ਦਿਹ ਦਿਲ ਬਵੱਦ,
੬. ਹਾਦੀਏ ਰਾਹੇ ਖ਼ੁਦਾ ਈਂ ਚਸ਼ਮੇ ਸ਼ੋਖ।
੭. ਕੈ ਕੁਨਦ ਓ ਸੂਏ ਗੁਲ ਨਰਗਸ ਨਿਗਾਹ,
੮. ਹਰਚਿਹ ਦੀਦਹ ਲੱਜ਼ਤੇ ਆਂ ਚਸ਼ਮੇ ਸ਼ੋਖ਼।
੯. ਹਰ ਕਿਰਾ 'ਗੋਇਆ' ਗ਼ੁਬਾਰੇ ਦਿਲ ਬਿਸ਼ੁਸਤ,
੧੦. ਆਂ ਕਿ ਦੀਦਹ ਯਕ ਨਿਗਾਹੇ ਚਸ਼ਮੇ ਸ਼ੋਖ਼!



ਰੁਬਾਈ-

# ੪. ਦੁਰਲੱਭ ਦੌਲਤ।

੧. ਲੱਭ ਗਈ ਹੁਣ ਸਾਨੂੰ ਸਹੀਓ, ਯਾਦਿ ਖ਼ੁਦਾ ਦੀ ਸੋਝੀ,
੨. ਭਰਜਾ ਜਾਮ ਏ ਕਿਥੋਂ ਮਿਲਿਆ, ਦਿਤਾ ਕਿਸ ਹੈ ਚੋਜੀ?
੩. ਸਚ ਦੀ ਤਲਬ ਬਿਨਾ ਏ ਸਹੀਓ ਮਿਲਦਾ ਨਹੀਂ ਕਿਸੇ ਨੂੰ,
੪. ਇਹ ਦੌਲਤ ਦੁਰਲਭ ਹੈ ਮਿਲਣੀ ਦਈ ਜੁ ਦਾਤੇ ਗੋਝੀ।

{ਕ: ਧ: ਚ:-੧, ਅਧਿ-੨੫}



ਅਠਾਰਵੀਂ ਗ਼ਜ਼ਲ-

# ੫. ਕਲਗੀਧਰ ਜੀ ਦੀ ਸ਼ੋਖ ਅੱਖ।

ਅਰਥਾਤ:-

੧. ਦੀਨ ਦਿਲ ਹੈ ਲੈ ਗਈ ਇਹ ਅੱਖ ਸ਼ੋਖ਼,
੨. ਗ਼ਮ ਦੇ ਖ਼ੂਹੋਂ ਖਿੱਚ ਰਹੀ ਇਹ ਅੱਖ ਸ਼ੋਖ਼!
੩. ਜ਼ੁਲਫ਼ ਪਜਾਰੇ ਦੀ ਨੇ ਜਗ ਨੂੰ ਮੋਹ ਲਿਆ,
੪. ਦੇ ਰਹੀ ਰੌਣਕ ਹਈ ਇਹ ਅੱਖ ਸ਼ੋਖ਼।
੫. ਧੂੜ ਚਰਨਾਂ ਦੀ ਨੇ ਦਿਲ ਰੁਸ਼ਨਾਇਆ,
੬. 'ਰਾਹਿ-ਰਬ' ਹਾਦੀ ਭਈ ਇਹ ਅੱਖ ਸ਼ੋਖ਼।
੭. ਨਰਗਸੀ ਫੁਲ ਗਥਰ ਉਹ ਨਹੀਂ ਲਜਾਂਵਦਾ,
੮. ਸੁਆਦ ਜਿਸ ਲੈ ਲਜਾ ਬਈ ਇਸ ਅੱਖ ਸ਼ੋਖ਼।
੯. ਗਰਦ ਦਿਲ ਦੀ ਧੋ ਲਈ ਹੈ ਓਸਨੇ
੧੦. ਦੇਖ ਜਿਸ ਇਕ ਵਾਰ ਲਈ ਇਹ ਅੱਖ ਸ਼ੋਖ਼।

{ਕ: ਧ: ਚ:-੧, ਅਧਿ-੨੫}



ਸਤਾਰ੍ਹਵੀਂ ਗ਼ਜ਼ਲ-

# ੬. ਕਲਗੀਧਰ ਜੀ ਦੇ ਅੰਮ੍ਰਿਤ ਵੇਲੇ ਦੇ ਦਰਸ਼ਨ।

੧. ਐ ਜ਼ੁਲਫ਼ੇ ਅੰਬਰੀਨੇ ਤੋ ਗੋਯਾ ਨਕਾਬੇ ਸੁਬਹ਼।

੨. ਪਿਨਹਾਂ ਚੁੰ ਜ਼ੇਰੇ ਅਬਰੇ ਸਿਯਾਹ ਆਫ਼ਤਾਬੇ ਸੁਬਹ਼।

੩. ਬੇਰੂੰ ਬਰਾਂਮਦ ਆ ਮਹੇ ਮਨ ਜ਼ਿ ਖ਼੍ਵਾਬੇ ਨਾਜ਼,

੪. ਸਦ ਤਾਅ਼ਨਾ ਮੇ ਜ਼ਨੱਦ ਬਰੁਖ਼ੇ ਅਫ਼ਤਾਬੇ ਸੁਬਹ਼।

੫. ਬਾ ਦੀਦਹ ਖ਼੍ਵਾਬਨਾਕ ਚੂੰ ਬੇਰੂੰ ਬਰ ਆਮਦੀ,

੬. ਸ਼ਰਮਿੰਦਹ ਗਸ਼ਤ ਅਜ਼ ਰੁਖੇ ਤੋ ਆਫ਼ਤਾਬੇ ਸੁਬਹ਼।

੭. ਅਜ਼ ਮਕ਼ਦਮੇ ਸ਼ਰੀਫ਼ ਜਹਾਂ ਰਾ ਦਿਹਦ ਫ਼ਿਰੋਗ਼!

੮. ਚੂੰਬਰ ਕਸ਼ੱਦ ਨਕਾਬ ਜ਼ਿ ਰੁਖ਼ੇ ਆਫ਼ਤਾਬੇ ਸੁਬਹ਼।

੯. ਬੇਦਾਰੀ ਅਸਤ ਜ਼ਿੰਦਗੀਏ ਸਾਹ਼ਿਬਾਨੇ ਸ਼ੌਕ

੧੦. ਗੋਜਾ ਹਰਾਮ ਕਰਦਮ ਅਜ਼ ਆਇੰਦਹ ਖ਼੍ਵਬੇ ਸੁਬਹ਼।



ਸਤਾਰ੍ਹਵੀਂ ਗ਼ਜ਼ਲ-

## ੬. ਕਲਗੀਧਰ ਜੀ ਦੇ ਅੰਮ੍ਰਿਤ ਵੇਲੇ ਦੇ ਦਰਸ਼ਨ।

ਅਰਥਾਤ:-

੧. ਚਿਹਰੇ ਜੁ ਕੇਸ ਕਾਲੇ ਤੁਹਾਡੇ ਤੇ ਛਾ ਰਹੇ ਹਨ,
੨. ਸਵੇਰਾਂ ਦੇ ਮੂੰਹ ਉਤੇ ਘੁੰਡ ਮਾਨੋਂ ਆ ਰਹੇ ਹਨ।
ਯਾ ਕਿ ੳ 'ਬਾਲ ਸੂਰਜ' ਸਵੇਰੇ ਜੁ ਚੜ੍ਹ ਰਿਹਾ ਸੀ,
ਬੱਦਲ ਹੁਣ ਆ ਕੇ ਕਾਲੇ ਉਸ ਨੂੰ ਲੁਕਾ ਰਹੇ ਹਨ।
੩. ਕਰਕੇ ੳ ਨੀਂਦ ਸੁਹਣੀ, ਲਾਡਾਂ ਲਡਾਣ ਵਾਲੀ,
ਬਾਹਰ ਆ ਚੰਦ ਮੇਰੇ ਹੁਣ ਮੁਸਕਰਾ ਰਹੇ ਹਨ।
੪. ਸੂਰਜ ਜੀ ਚੜ੍ਹ ਰਹੇ ਹਨ ਉਹਨਾਂ ਦੀ ਵੱਲ ਤੱਕ ਕੇ
ਪਰਭਾਤ ਜੀ ਸੌ ਤਾਅਨੇ ਸੂਰਜ ਨੂੰ ਲਾ ਰਹੇ ਹਨ।
੫. ਨੀਂਦਰ ਖ਼ੁਮਾਰ ਭਰੀਆਂ ਅੱਖਾਂ ਜੋ ਨਾਲ ਆਏ,
੬. ਸੂਰਜ ਸਵੇਰ ਵਾਲੇ ਮੁਖ ਤਕ ਲਜਾ ਰਹੇ ਹਨ।
੭. {ਅੰਮ੍ਰਿਤ ਸਮੇਂ ਜਾਂ ਸੂਰਜ ਚਿਹਰੇ ਤੋਂ ਘੁੰਡ ਚਾਵੇ,}
੮. {ਰੌਸ਼ਨ ਕਰੇ ਹੈ ਜਗ ਨੂੰ, ਸਤਿਗੁਰ ਜੀ ਆ ਰਹੇ ਹਨ।}
੯. 'ਜਾਗਣ' ਨੂੰ ਜਿੰਦ ਜਾਣਨ ਸ਼ੌਕਾਂ ਜੁ ਵਾਲੜੇ ਹਨ,
੧੦. 'ਗੋਯਾ ਜੀ' ਤਾਹੀਂ ਸਹੀਓ ਉੱਚੀ ਸੁਣਾ ਰਹੇ ਹਨ-
ਅਜ ਤੋਂ ਹਰਾਮ ਕੀਤੀ ਨੀਂਦਰ ਸਵੇਰ ਵਾਲੀ
ਨੀਂਦਰ ਸਵੇਰ ਵਾਲੀ ਸਹੀਓ ਲੁਟਾ ਰਹੇ ਹਨ।



* ਇਸ ਗ਼ਜ਼ਲ ਦਾ ਵਜ਼ਨ ਤੰਗ ਹੋਣ ਕਰਕੇ ਕਈ ਥਾਂ ਦੋ ਦੋ ਸ਼ਿਅਰਾਂ ਵਿਚ ਭਾਵ ਆਯਾ ਹੈ ਤੇ ਕੁਛ ਲਫ਼ਜ਼ ਭਾਵ ਨਾਲ ਸਾਰਥਕ ਵਾਧੂ ਆਏ ਹਨ।

ਗ਼ਜ਼ਲ ੩੭-

## ੭. ਗੁਰੂ ਜੀ ਦੇ ਸਤਿਸੰਗ ਵਿਚ ਜੋ ਵਕਤ ਲੰਘਿਆ ਉਸਨੂੰ ਨੰਦ ਲਾਲ ਜੀ ਸਫ਼ਲ ਸਮਝਦੇ ਹਨ।

੧. ਮਨ ਅਜ਼ ਜੁਵਾਂ ਕਿ ਪੀਰ ਸ਼ੁਦਮ ਦਰ ਕਿਨਾਰਿ ਉਮਰ।

੨. ਐ ਬਾ ਤੋ ਖ਼ੁਦ ਗੁਜ਼ਸ਼ਤ ਮਰਾ ਦਰ ਕਿਨਾਰਿ ਉਮਰ।

੩. ਦਮਹਾਏ ਮਾਂਦਹ ਰਾ ਤੂ ਚੁਨੀਂ ਮੁਗ਼ਤਨਿਮ ਸ਼ੁਮਾਰ,

੪. ਆਖਰ ਖ਼ਿਜ਼ਾਂ ਬਿਆਵੁਰਦ ਈਂ ਨੌ ਬਹਾਰਿ ਉਮਰ।

੫. ਹਾਂ ਮੁਗ਼ਤਨਮ ਸ਼ੁਮਾਰ ਦਮੇ ਰਾ ਬਜ਼ਿਕਰਿ ਹਕ,

੬. ਚੂੰ ਬਾਦ ਮੇਰਵਦ ਜ਼ਿ ਨਜ਼ਰ ਦਰ ਸ਼ੁਮਾਰਿ ਉਮਰ।

੭. ਬਾਸ਼ਦ ਰਵਾਂ ਚੁ ਕਾਫ਼ਲਾ-ਏ ਮੌਜ ਪੈ ਬਪੈ,

੮. ਆਬੇ ਬਨੋਸ਼ ਯਕ ਨਫ਼ਸ ਅਜ਼ ਜੂਏਬਾਰਿ ਉਮਰ।

੯. ਸਦ ਕਾਰ ਕਰਦਹਈ ਕਿ ਨਿਆਯਦ ਬਕਾਰਿ ਤੋ,

੧੦. ਗੋਯਾ ਬਕੁਨ ਕਿ ਬਾਜ਼ ਬਿਆਇਦ ਅਦ ਬਕਾਰ ਉਮਰ।



ਗ਼ਜ਼ਲ ੩੭-

## ੭. ਗੁਰੂ ਜੀ ਦੇ ਸਤਿਸੰਗ ਵਿਚ ਜੋ ਵਕਤ ਲੰਘਿਆ ਉਸਨੂੰ ਨੰਦ ਲਾਲ ਜੀ ਸਫ਼ਲ ਸਮਝਦੇ ਹਨ।

ਇਸਦਾ ਪੰਜਾਬੀ ਅਨੁਵਾਦ:-

੧. ਕੁੱਛੜ ਉਮਰਾ ਦੇ ਮੈਂ ਚੜ੍ਹਿਆ, ਬੁੱਢਾ ਹੋਯਾ ਭੋਗ ਜੁਵਾਨੀ।
੨. ਐਪਰ ਉਮਰ ਜੁ ਤੈਂ ਸੰਗ ਬੀਤੀ, ਖੁਸ਼ ਗੁਜ਼ਰੀ ਰਸ ਰੰਗ ਵਾਨੀ।
੩. ਬਾਕੀ ਜੋ ਦਮ ਰਹਿੰਦੇ ਤੇਰੇ, ਜਾਨ ਗ਼ਨੀਮਤ ਲੈ ਸਫ਼ਲਾ,
੪. ਆਨ ਖ਼ਿਜ਼ਾਂ ਪਕੜੇਗੀ ਆਖ਼ਰ, ਉਮਰ ਬਹਾਰ ਜੁ ਖਿੜੀ ਖਿੜਾਨੀ।
੫. ਯਾਦ ਪ੍ਰਭੂ ਵਿਚ ਦਮ ਸਫ਼ਲਾ ਲੈ, ਹਰਦਮ ਜਾਣ ਗ਼ਨੀਮਤ ਤੂੰ,
੬. ਉਮਰਾ ਦੀ ਗਿਣਤੀ, ਤੂੰ ਤੱਕ ਲੈ, ਵਾਂਙ ਹਵਾ ਦੇ ਜਾਇ ਉਡਾਨੀ।
੭. ਵਾਂਙ ਕਾਫ਼ਲੇ ਵਿਚ ਦਰਿਯਾ ਦੇ ਲਹਿਰਾਂ ਚਲਦੀਆਂ ਪੈ ਦਰਪੈ।
੮. ਤਿਵੇਂ ਉਮਰ ਦੀ ਵਗਦੀ ਨਦੀਓਂ ਦਮ ਦਮ ਘੁੱਟ ਭਰ ਪੀ ਲੈ ਪਾਨੀ।
੯. 'ਗੋਯਾ' ਕੀਤੇ ਕਈ ਕੰਮ ਤੂੰ ਕਿਸੇ ਕੰਮ ਜੋ ਹੁਣ ਨਾ ਆਣ,
੧੦. ਹੁਣ ਕਰ ਕੰਮ, ਕੰਮ ਜੋ ਆਵਣ, ਬਾਕੀ ਉਮਰ ਹੋਇ ਸਫਲਾਨੀ।

{ਕ: ਧ: ਚ:-੨, ਅਧਿ-੯੯}



# ੮. ਜ਼ਿੰਦਗੀ ਨਾਮਾ (ਬੰਦਗੀ ਨਾਮਾ)

ਆਬੈ ਹੈਵਾਂ ਪੁਰ ਸ਼ੁਦਹ ਚੂੰ ਜਾਮੇ ਊ।
ਜ਼ਿੰਦਗੀ ਨਾਮਹ ਸ਼ੁਦਹ ਜ਼ਾਂ ਨਾਮੇ ਊ॥
{ਮੁਖਬਾਕ੍ ਪਾ-੧੦}

ਐ ਜ਼ਿਹੇ ਇਨਸਾਂ ਕਿ ਹੱਕ ਰਾ ਯਾਫ਼ਤਹ
ਰੂ ਜ਼ਿ ਯਾਦੇ ਗ਼ੈਰ ਹਕ ਅਰ ਤਾਫ਼ਤਹ॥੩੨੫॥

ਦਰ ਲਿਬਾਸੇ ਦੁਨਿਯਵੀ ਫ਼ਾਰਗ਼ ਅਜ਼ਾਂ।
ਹਮਚੁ ਜ਼ਾਤਸ਼ ਆਸ਼ਕਾਰਾ ਓ ਨਿਹਾਂ॥੩੨੬॥

ਜ਼ਾਹਰ ਓ ਦਰ ਕੈਦੇ ਮੁਸ਼ਤੇ ਖ਼ਾਕ ਹਸਤ।
ਬਾਤਨੇ ਓ ਬਾ ਖ਼ੁਦਾਏ ਪਾਕ ਹਸਤ।॥੩੨੭॥

ਜ਼ਾਹਰ ਅੰਦਰ ਮਾਯਲੇ ਫ਼ਰਜ਼ੰਦੋ ਜ਼ਨ,
ਦਰਹਕੀਕਤ ਬਾ-ਖ਼ੁਦਾਏ ਖ਼ੇਸ਼ਤਨ॥੩੨੮॥

ਜ਼ਾਹਰ ਅੰਦਰ ਮਾਯਲੇ ਹਿਰਸੋ ਹਵਾ।
ਬਾਤਨੇ ਓ ਪਾਕ ਅਜ਼ ਯਾਦੇ ਖ਼ੁਦਾ॥੩੨੯॥

# ੮. ਜ਼ਿੰਦਗੀ ਨਾਮਾ (ਬੰਦਗੀ ਨਾਮਾ)

ਸਤਿਗੁਰ ਨੇ ਬੰਦਗੀ ਨਾਮੇ (ਪੋਥੀ ਜੋ ਭਾਈ ਨੰਦ ਲਾਲ ਜੀ ਨੇ ਲਿਖੀ ਸੀ) ਦਾ ਨਾਉਂ ਜ਼ਿੰਦਗੀ ਨਾਮਾ ਧਰਿਆ। ਭਾਈ ਸਾਹਿਬ ਤਾਂ ਨਿੰਮ੍ਰਤਾ ਵਿਚ ਸਨ, ਇਸ ਪੋਥੀ ਵਿਚ ਬੰਦਗੀ ਦੀ ਮਹਿਮਾ ਸੀ। ਸਾਰੇ ਭਾਵ ਗੁਰੂ ਮਤਿ ਵਾਲੀ ਭਗਤੀ ਦੇ ਸਨ ਤੇ ਗੁਰਬਾਣੀ ਦੇ ਆਸ਼ੇ ਜਗ੍ਹਾ ਜਗ੍ਹਾ ਸਨ, ਜਿਨ੍ਹਾਂ ਨੂੰ ਪੜ੍ਹਕੇ ਨਾਮ ਦਾ ਚਾਉ ਪੈਦਾ ਹੁੰਦਾ ਹੈ ਤੇ ਜਿੰਦ ਰੁਮਕਦੀ ਹੈ, ਸਤਿਗੁਰ ਜੀ ਨੇ ਹੁਣ ਨਾਮ 'ਜ਼ਿੰਦਗੀ ਨਾਮਾ' ਧਰਿਆ ਕਿ ਇਸ ਪਰ ਅਮਲ ਕਰਨੇ ਤੇ ਰੂਹਾਨੀ ਜ਼ਿੰਦਗੀ ਮਿਲੇਗੀ। ਇਸ ਵਿਚ ਲਗਪਗ ੫੦੦ ਸ਼ਿਅਰ ਹਨ। ਕੁਝਕੁ ਦਾ ਪੰਜਾਬੀ ਅਨੁਵਾਦ ਹੇਠਾਂ ਦਿਤਾ ਹੈ।

ਨਾਲ ਅੰਮ੍ਰਿਤ ਜਾਮ ਇਸ ਦਾ ਭਰ ਗਿਆ।
'ਜ਼ਿੰਦਗੀ ਨਾਮਾ' ਤਦੇ ਹੁਣ ਨਾਂ ਭਇਆ॥

ਹੈ ਮੁਬਾਰਕ ਜਨ ਕਿ ਜਿਸ ਰੱਬ ਪਾ ਲਿਆ।
'ਗ਼ੈਰ ਹੱਕ' ਦੀ ਯਾਦ ਤੋਂ ਮੂੰਹ ਭੁਆ ਲਿਆ॥੩੨੫॥

ਵੇਸ਼ ਦੁਨੀਆਂ ਪਰ ਦੁਨੀ ਤੋਂ ਛੁਟ ਰਹੇ।
ਰੱਬ ਵਾਂਙੂ ਪ੍ਰਗਟ ਹਨ ਪਰ ਲੁਕ ਰਹੇ॥੩੨੬॥

ਹਨ ਓ ਬਾਹਰੋ ਕੈਦ ਮੁੱਠੀ ਖ਼ਾਕ ਵਿਚ।
ਅੰਦਰੋਂ ਹਨ ਲਗ ਰਹੇ ਰਬ ਪਾਕ ਵਿਚ॥੩੨੭॥

ਇਸਤਰੀ ਪੁਤ ਵਿਚ ਲਗੇ ਹਨ ਬਾਹਿਰੋਂ।
ਰੱਬ ਅਪਣੇ ਨਾਲ ਪਰ ਹਨ ਅੰਦਰੋਂ॥੩੨੮॥

ਲੋਭ ਲਾਲਚ ਵਿਚ ਫ਼ਸੇ ਹਨ ਬਾਹਰੋਂ।
ਯਾਦ ਰਬ ਤੇ ਸਾਫ ਸੀਨਾ ਅੰਦਰੋਂ॥੩੨੯॥

ਰਫ਼ਤਹ ਰਫ਼ਤਹ ਬਾਤਨਸ਼ ਜ਼ਾਹਰ ਸ਼ੁਦਹ,
ਦਰ ਹਕ਼ੀਕ਼ਤ ਤਬਲਹਏ ਅੰਬਰ ਸ਼ੁਦਹ॥੩੩੨॥

ਜ਼ਾਹਰੋ ਬਾਤਨ ਸ਼ੁਦਹ ਯਕਸਾਨੇ ਓ।
ਹਰਦੋ ਆਲਮ ਬੰਦਹ ਏ ਫ਼ੁਰਮਾਨੇ ਓ॥੩੩੩॥

ਹਮ ਬ-ਦਿਲ ਯਾਦੇ ਖ਼ੁਦਾ ਓ ਬਰ ਜ਼ੁਬਾਂ।
ਈਂ ਜ਼ੁਬਾਨਸ਼ ਦਿਲਸ਼ੁਦਹ ਦਿਲ ਸ਼ੁਦ ਜ਼ੁਬਾਂ॥੩੩੪॥

ਵਾਸਲਾਨੇ ਹਕ ਚੁਨੀ ਫ਼ੁਰਮੂਦਹ ਅੰਦ,
ਬੰਦਹਹਾ ਦਰ ਬੰਦਗੀ ਆਸੂਦਹ ਅੰਦ॥੩੩੫॥

ਸਾਹਿਬੀ ਬਾਸ਼ਦ ਮੁਸੱਲਮ ਸ਼ਾਹ ਰਾ,
ਕੁਰਨਸ਼ੇ ਮਨ ਸਾਲਕੇ ਈ ਰਾਹ ਰਾ॥੩੩੬॥

ਆਂ ਜ਼ਿਹੇ ਸਰ ਕੋ ਬਰਾਹਸ਼ ਦਰ ਸਜੂਦ,
ਹਮਚੁ ਗੋ ਚੌਗਾਨ ਸ਼ੋਕਸ਼ ਦਰ ਰਬੂਦ॥੩੪੭॥

ਆਂ ਜ਼ਿਹੇ ਦਸਤੇ ਕਿ ਵਸਫ਼ੇ ਓ ਨਵਿਸ਼ਤ,
ਆਂ ਜ਼ਿਹੇ ਪਾਏ ਕਿ ਦਰ ਕੂਇਸ਼ ਗੁਜ਼ਸ਼ਤ॥੩੪੮॥

ਆਂ ਜ਼ੁਬਾਨੇ ਬਿਹ ਕਿ ਜ਼ਿਕਰੇ ਓ ਕੁਨੱਦ;
ਖ਼ਾਤਿਰੇ ਆਂ ਬਿਹ ਕਿ ਫ਼ਿਕਰੇ ਓ ਕੁਨੱਦ॥੩੪੯॥



ਸਹਿਜੇ ਸਹਿਜੇ ਅੰਦੂਲਾ ਪ੍ਰਗਟਾਂਵਦਾ।
ਡੱਬਾ ਅੰਬਰ[੧] ਦਾ ਉ ਬਣ ਹੈ ਜਾਂਵਦਾ੩੩੨॥

ਅੰਦਰੋਂ ਬਾਹਰੋਂ ਓ ਇੱਕੋ ਹੋ ਗਏ।
ਦੋ ਜਹਾਂ ਵਿਚ ਹੁਕਮ ਉਹਨਾਂ ਦੇ ਆਏ॥੩੩੩॥

ਜੀਭ ਦਿਲ ਤੇ ਯਾਦ ਰੱਬ ਦੀ ਬਹਿ ਗਈ।
ਦਿਲ ਜ਼ੁਬਾਂ ਹੋ ਰਿਹਾ ਜਿਭ ਦਿਲ ਹੋ ਰਹੀ॥੩੩੪॥

'ਵਾਹਿਗੁਰੂ ਮਿਲਿਆ' ਨੇ ਐਦਾਂ ਹੈ ਕਿਹਾ :
ਬੰਦਗੀ ਵਿਚ ਬੰਦਿਆਂ ਸੁਖ ਪਾ ਲਿਆ॥੩੩੫॥

ਸਾਹਿਬੀ ਸ਼ਾਹਾਂ ਨੂੰ ਸੋਹੇ ਸਾਹਿਬੀ,
ਹੈ ਮੇਰੀ ਡੰਡੌਤ ਰਹਿਬਰ ਦੇ ਤਈਂ[੨]॥੩੩੬॥

ਉਹ ਮੁਬਾਰਕ ਸੀਸ ਜੋ ਦਰ ਪੈ ਰਿਹਾ,
ਪ੍ਰੇਮ ਖੂੰਡੀ ਵਾਂਙ ਖਿੱਧੂ ਲੈ ਗਿਆ[੩]।੩੪੭॥

ਧੰਨ ਹਨ ਓ ਹੱਥ ਲਿਖਿਆ ਜਸ ਜਿਨ੍ਹਾਂ,
ਧੰਨ ਹਨ ਓਹ ਚਰਨ ਚਾਲੰ ਪ੍ਰਭੁ ਪਥਾ॥੩੪੮॥

ਉਹ ਮੁਬਾਰਕ ਜੀਭ ਜਿਸ ਤੇ ਨਾਉਂ ਹੈ।
ਦਿਲ ਮੁਬਾਰਕ ਉਹ ਕਿ ਧਜਾਨ ਸ਼ਆਉ ਹੈ॥੩੪੯॥



---

੧. ਅੰਬਰ ਬੜੀ ਕੀਮਤੀ ਖ਼ੁਸ਼ਬੋ ਹੁੰਦੀ ਹੈ। ਉਸਨੂੰ ਡੱਬੇ ਵਿਚ ਪਾਕੇ ਸਾਂਭੀਏ ਤਾਂ ਬਿਨਾਂ ਖੁਹਲੇ ਹੀ ਖ਼ੁਸ਼ਬੋ ਬਾਹਰ ਨਿਕਲ ਜਾਂਦੀ ਹੈ, ਐਉਂ ਭਾਈ ਜੀ ਦਸਦੇ ਹਨ ਕਿ ਅੰਦਰ ਰੱਬ ਦਾ ਨਾਉਂ ਲੁਕਿਆ ਲੁਕਦਾ ਨਹੀਂ, ਖ਼ੁਸ਼ਬੋ ਉਹਦੀ ਖਿੱਲਰ ਜਾਂਦੀ ਹੈ।

੨. ਸ੍ਰੀ ਗੁਰੂ ਗੋਬਿੰਦ ਸਿੰ ਘਜੀ ਵਲ ਇਸ਼ਾਰਾ ਹੈ।

੩. ਸਿਰ ਖਿਧੂ ਹੈ, ਸ਼ੌਕ ਖੂੰਡੀ ਹੈ, ਮੈਦਾਨ ਸਰੀਰ ਹੈ, ਜਿਸ ਵਿਚ ਸ਼ਰੀਰਕ ਤ੍ਰਿਸ਼ਨਾ ਦੀ ਫ਼ਸੌਤੀ ਹੈ। ਗੁਰਾਂ ਦੇ ਚਰਨ ਖਿਧੂ ਦੇ ਪੁੱਗਣ ਤੇ ਸਲਾਮਤੀ ਦੀ ਥਾਂ ਹੈ, ਸੋ ਸਿਜਦੇ ਵਾਲੇ ਸਿਰ ਨੂੰ ਪ੍ਰੇਮ ਸਲਾਮਤੀ ਦੇ ਥਾਂ ਲਿਆ ਹੈ, ਇਹ ਭਾਵ ਹੈ।

# ੯. ਭਾਈ ਨੰਦ ਲਾਲ ਜੀ ਦੀ ਅਰਦਾਸ

(ਜ਼ਿੰਦਗੀ ਨਾਮਾ ਵਿਚੋਂ)

੧. ਦੀਦਹਅਮ ਰਾ ਲੱਜ਼ਤੇ ਦੀਦਾਰ ਬਖ਼ਸ਼,

੨. ਸੀਨਹਅਮ ਰਾ ਮਖ਼ਜ਼ਨੇ ਇਕਰਾਰ ਬਖ਼ਸ਼।

੩. ਈਂ ਦਿਲੇ ਬਿਰੀਆਨਿ ਮਾਰਾ ਸ਼ਉਕ ਦਿਹ।

੪. ਦਰ ਗਲੂਯਮ ਬੰਦਗੀ ਰਾ ਤਉਕ ਦਿਹ।

੫. ਹਿਜਰੇ ਸਾ ਰਾ ਆਰਜ਼ੂਏ ਵਸਲ ਬਖ਼ਸ਼।

੬. ਈਂ ਖ਼ਿਜ਼ਾਂਨੇ ਜਿਸਮ ਮਾਰਾ ਫਜ਼ਲ ਬਖਸ਼।

੭. ਹਰ ਸਰੇ ਮੂਯਮ ਜ਼ੁਬਾਂ ਕੁਨ, ਅਜ਼ ਕਰਮ।

੮. ਤਾ ਬਗੋਯਮ ਵਸਫ਼ੇ ਹਕ ਰਾ ਦਮ ਬਦਮ॥੪੫੮॥



# ੯. ਭਾਈ ਨੰਦ ਲਾਲ ਜੀ ਦੀ ਅਰਦਾਸ

(ਜ਼ਿੰਦਗੀ ਨਾਮਾ ਵਿਚੋਂ)

ਅਰਥ:-

੧. ਦੀਦਿਆਂ ਨੂੰ ਦੇਹ ਰਸ ਦੀਦਾਰ ਦਾ,
੨. ਸੀਨਾ ਬਣੇ ਘਰ ਭੇਤ ਦੇ ਭੰਡਾਰ ਦਾ,
੩. ਭੁੱਜ ਚੁਕੇ ਦਿਲ ਮੈਂਡੜੇ ਨੂੰ ਪ੍ਰੇਮ ਲਾ,
੪. ਬੰਦਗੀ ਦਾ ਤੌਕ ਮੇਰੇ ਗਲੇ ਪਾ।
੫. ਹਿਜਰ ਮੇਰੇ ਵਿਚ ਵਸਲ ਦਾ ਸ਼ਉਕ ਭਰ,
੬. ਬੁੱਢੜੇ ਤਨ ਮੈਂਡੜੇ ਤੇ ਫ਼ਜ਼ਲ ਕਰ,
੭. ਹਰ ਰੋਮ ਕਰਦੇ ਜੀਭ ਮੇਰਾ, ਕਰ ਕਰਮ,*
੮. ਸਿਫ਼ਤ ਸਾਂਈਂ ਦੀ ਕਰਾਂ ਫਿਰ ਦਮਬਦਮ॥੪੫੮॥

{ਕ: ਧ: ਚ:-੧, ਅਧਿ-੨੫}



* ਮੇਹਰ ਕਰ।

# ੧੦. ਬੰਦਗੀ।

੧. ਗਰ ਦਿਹਦ ਤੌਫ਼ੀਕ ਫ਼ਜ਼ਲੇ ਜ਼ੁਲ-ਜਲਾਲ,

੨. ਬੰਦਹ ਰਾ, ਅਜ਼ ਬੰਦਗੀ ਬਾਸ਼ਦ ਕਮਾਲ।

੩. ਜ਼ੀਸਤਨ ਦਰ ਬੰਦਗੀ ਮੌਲਾ ਬਵੱਦ,

੪. ਗਰਚਿਹ ਸਰ ਤਾ ਪਾ ਹਮਹ ਮੌਲਾ ਬਵੱਦ।

੫. ਬੰਦਗੀ ਬਾਸ਼ਦ ਕਮਾਲੇ ਬੰਦਗੀ।

੬. ਬੰਦਗੀ ਬਾਸ਼ਦ ਨਿਸ਼ਾਨੇ ਜ਼ਿੰਦਗੀ।

੭. ਗਰ ਨਿਸ਼ਾਨੇ ਜ਼ਿੰਦਗੀ ਮੇ ਬਾਯਦਤ,

੮. ਬੰਦਗੀਏ ਹੱਕ ਤੁਰਾ ਸੇ ਸ਼ਾਯਦਤ।

੯. ਜ਼ਿੰਦਗੀਏ ਬੰਦਹ ਰਾ ਈਂ ਬੰਦਗੀਸਤ।

੧੦. ਬੰਦਗੀਏ ਹੱਕ ਕਿ ਐਨੇ ਜ਼ਿੰਦਗੀਸਤ।

੧੧. ਤਾਂ ਤਵਾਨਾ ਬੰਦਹ ਸ਼ੌ, ਸਾਹਿਬ ਮਬਾਸ਼।

੧੨. ਬੰਦਹ ਰਾ ਜੁਜ਼ ਬੰਦਗੀ ਨ ਬਵੱਦ ਤਲਾਸ਼।



# ੧੦. ਬੰਦਗੀ।

ਅਰਥਾਤ -

੧. ਜੇ ਦਏ ਸਮਰੱਥ ਈਸ਼੍ਵਰ ਓ ਕ੍ਰਿਪਾਲ,
੨. ਬੰਦਗੀ ਤੋਂ ਪਾਂਵਦਾ ਬੰਦਾ ਕਮਾਲ।
੩. ਰੂਪ ਰੱਬ ਦਾ ਚਾਹੇ ਸਾਰਾ ਹੋ ਜਏਂ,
੪. ਬੰਦਗੀ ਵਿਚ ਜੀਉ, ਇਸ ਤੋਂ ਸੁਖ ਪਏਂ।
੫. ਬੰਦਗੀ ਦੀ ਸਫ਼ਲਤਾ ਹੈ ਬੰਦਗੀ,
੬. ਬੰਦਗੀ ਹੀ ਜਾਣ ਲੱਛਣ ਜ਼ਿੰਦਗੀ।
੭. ਜ਼ਿੰਦਗੀ ਦੀ ਲੋੜ ਤੈਨੂੰ ਜੇ ਪਈ,
੮. ਬੰਦਗੀ ਕਰ ਬੰਦਗੀ ਬਣਦੀ ਸਹੀ।
੯. ਜੀਵਣਾ ਬੰਦੇ ਦਾ ਹੈ ਵੇ ਬੰਦਗੀ।
੧੦. ਬੰਦਗੀ ਰੱਬ ਦੀ ਹੈ ਅਸਲੀ ਜ਼ਿੰਦਗੀ।
੧੧. ਵੱਸ ਚਲਦੇ ਦਾਸ ਬਣ, ਸਾਹਿਬ ਨ ਬਨ,
੧੨. ਬੰਦੇ ਨੂੰ ਬਿਨ ਬੰਦਗੀ ਸਭ ਹਨ ਅ+ਬਨ* ॥—

{ਕ: ਧ: ਚ:-੧, ਅਧਿ-੨੫}



* ਅ + ਬਨ= ਅਜੋਗ।

{ਭਾਈ ਸਹਿਬ ਨੰਦ ਲਾਲ ਜੀ ਦੇ ਦੀਵਾਨ ਵਿਚ ਇਕ ਗ਼ਜ਼ਲ ਹੋਲੀ ਦੀ ਮਿਲਦੀ ਹੈ, ਜਿਸ ਵਿਚ ਆਪ ਨੇ ਆਪਣੇ ਚਿਤ ਦੇ ਉਤਸ਼ਾਹ ਨੂੰ ਗੁਰੂ ਜੀ ਦੇ ਸੁਹਾਣੇ ਰੰਗ ਨੂੰ ਖ਼ਾਕੀ ਨੈਣਾਂ ਨਾਲ ਤੱਕ ਕੇ ਵਰਣਨ ਕੀਤਾ ਹੈ :-}

# ੧੧. ਸ੍ਰੀ ਕਲਗ਼ੀਧਰ ਜੀ ਦੀ ਹੋਲੀ।

੧. ਗੁਲੇ ਹੋਲੀ ਬਬਾਗ਼ੇ ਦਹਿਰ ਈਂ ਬਿਸ਼ਿਗੁਫ਼ਤ,<br>
੨. ਲਬੇ ਚੂੰ ਗੁੰਚਹਹਾ ਫ਼ਰਖ਼ੰਦਹ ਖ਼ੂ ਕਰਦ।<br>
੩. ਗੁਲਾਬੋ ਅੰਬਰੋ ਮੁਸ਼ਕੋ ਅ਼ਬੀਰੋ,<br>
੪. ਚੂੰ ਬਾਰਾਂ ਬਾਰਸ਼ੇ ਅਜ਼ ਸੂ ਬਸੂ ਕਰਦ।<br>
੫. ਗੁਲਾਲ ਅਫਸ਼ਾਨੀਏ ਦਸਤੇ ਮੁਬਾਰਿਕ,<br>
੬. ਜ਼ਮੀਨੋਂ ਆਸਮਾਂ ਰਾ ਸੁਰਖ਼ਰੂ ਕਰਦ।<br>
੭. ਜ਼ਹੇ ਪਿਚਕਾਰੀਏ ਪੁਰ ਜ਼ਾਅਫ਼ਰਾਨੀ,<br>
੮. ਕਿ ਹਰ ਬੇਰੰਗ ਰਾ ਖ਼ੁਸ਼ਰੰਗ ਰੂ ਕਰਦ।<br>
੯. ਦੁਆਲਮ ਗਸ਼ਤ ਰੰਗ਼ੀਂ ਅਜ਼ ਤੁਫ਼ੈਲਸ਼,<br>
੧੦. ਚੁ ਸ਼ਾਹਮ ਜਾਮਹ ਰੰਗੀਂ ਦਰ ਗੁਲੂ ਕਰਦ।<br>
੧੧. ਕਸੇ ਕੋ ਦੀਦ ਦੀਦਾਰੇ ਮੁਕੱਦਸ,<br>
੧੨. ਮੁਰਾਦੇ ਉਮਰ ਰਾ ਹਾਸਿਲ ਨਿਕੋ ਕਰਦ।<br>
੧੩. ਸ਼ਵੱਦ ਕੁਰਬਾਨ ਖ਼ਾਕੇ ਸਾਧ ਸੰਗਤ,<br>
੧੪. ਦਿਲੇ 'ਗੋਯਾ' ਹਮੀਂ ਰਾ ਆਰਜ਼ੂ ਕਰਦ।

# ੧੧. ਸ੍ਰੀ ਕਲਗ਼ੀਧਰ ਜੀ ਦੀ ਹੋਲੀ।

ਅਰਥਾਤ :-

੧. ਕਿ ਫੂਲ ਹੋਲੀ ਦਾ ਖਿੜਿਆ ਵਿੱਚ ਦੁਨੀਆਂ,
੨. ਲਬਾਂ ਨੂੰ ਖੁਹਲਿਆ ਉਸ ਵਾਂਙ ਕਲੀਆਂ।
੩. ਅਬੀਰ, ਅੰਬਰ ਗੁਲਾਲਾਂ ਤੇ ਕਥੂਰੀ,
੪. ਵਸਣ ਹਰ ਤਰਫ਼ ਜਿਉਂ ਬਰਖਾ ਦੀ ਕਣੀਆਂ।
੫. ਮੁਬਾਰਕ ਹੱਥ ਉਡਾਈ ਜਦ ਗੁਲਾਲੀ,
੬. ਚੜ੍ਹੀ ਲਾਲੀ ਜ਼ਿਮੀਂ ਅਸਮਾਨ ਫੁਲੀਆਂ।
੭. ਚਲੇ ਕੇਸਰ ਦੀ ਪਿਚਕਾਰੀ ਮੁਬਾਰਕ,
੮. ਕਿ ਹਰ ਬੇਰੰਗ ਨੂੰ ਰੰਗ ਲਾਣ ਭਲੀਆਂ।
੯. ਤੁਫ਼ੈਲ ਉਸ ਦੀ ਜਹਾਂ ਦੋ ਗਏ ਰੰਗੇ,
੧੦. ਰੰਗੇ ਜਾਮੇ ਜਾਂ ਸੁਹਣੇ ਲਾਈਆਂ ਤਣੀਆਂ।
੧੧. ਜਿਨ੍ਹੇ ਡਿੱਠੇ ਮੁਬਾਰਕ ਏਹ ਦਰਸ਼ਨ,
੧੨. ਮੁਰਾਦਾਂ ਉਮਰ ਉਸ ਨੇ ਹੈਨ ਜਿਣੀਆਂ।
੧੩. ਹੋਯਾ ਕੁਰਬਾਨ ਸਤਿਸੰਗਤ ਦੀ ਧੂੜੋਂ,
੧੪. ਕਿ ਲੋਚਾਂ ਅੱਜ 'ਗੋਯਾ' ਦੀਆਂ ਫਲੀਆਂ॥

{ਕ: ਧ: ਚ:-੧, ਅਧਿ-੨੫}



# ੧੨. ਕਲਗੀਧਰ ਜੀ ਦਾ ਜਲਾਲੀ ਕਮਾਲ।

੧. ਕੀਸਤ ਇਮਰੋਜ਼ ਕਿ ਸੌਦਾਇ ਨਿਗਾਰੇ ਦਾਰਦ?
ਬਾਦਸ਼ਾਹ ਹਸਤ[1] ਦਰੀਂ ਦਹਿਰ ਕਿ ਯਾਰੇ ਦਾਰਦ।

੨. ਦਾਨਮ ਐ ਸ਼ੇਖ! ਕਿ ਖ਼ੂਨੇ ਦੋ ਜਹਾਂ ਖ਼ਾਹਦ ਰੇਖ਼ਤ,
ਚਸ਼ਮੇ ਮਸਤੇ ਤੋ ਕਿ ਇਮਰੋਜ਼ ਖੁਮਾਰੇ ਦਾਰਦ।

੩. ਦਾਮਨੇ ਚਸ਼ਮੇ ਮਰਾ ਖ਼ੂਨੇ ਜਿਗਰ ਰੰਗੀਂ ਕਰਦ,
ਦਿਲੇ ਦੀਵਾਨਹਏ ਮਾ ਤੁਰਫਹ ਬਹਾਰੇ ਦਾਰਦ,

੪. ਸਾਯ਼ਾਏ ਤੂਬਾਏ ਫਿਰਦੌਸ[2] ਨ ਖਾਹਦ ਹਰਗਿਜ਼
ਹਰਕਿ ਮਨਸੂਰੇ ਸਿਫ਼ਤ ਸਾਯ਼ਾਏ ਦਾਰੇ ਦਾਰਦ,

੫. ਰੂਏ ਗੁਲਗੂਨਿ ਖ਼ੁਦ ਐ ਸ਼ਮਅ ਬਰਅਫ਼ੋਜ਼ ਦਮੇ,
ਦਿਲੇ ਪਰਵਾਨਹ ਓ ਬੁਲਬੁਲ ਬਤੋ ਕਾਰੇ ਦਾਰਦ।

੬. ਬਹਿਰੇ ਦੀਵਾਨਹ ਅਗਰ ਸਿਲਸਿਲਹਾ ਮੇ ਸਜ਼ਿਦ,
ਦਿਲੇ 'ਗੋਯਾ' ਬਖ਼ਮੇ ਜ਼ੁਲਫ਼ ਕਰਾਰੇ ਦਾਰਦ॥



---

੧. ਪਾਠਾਂਤ੍ਰ=ਬਾਦਸ਼ਾਹੰਸਤ।
੨. ਪਾਠਾਂਤ੍ਰ=ਤੂਬਾਓ ਫਿਰਦੌਸ।

# ੧੨. ਕਲਗੀਧਰ ਜੀ ਦਾ ਜਲਾਲੀ ਕਮਾਲ।

**ਪੰਜਾਬੀ ਅਨੁਵਾਦ:**

੧. ਹੈ ਕਮਲਾ ਪਿਆਰ ਕਿਸਨੇ ਅੱਜ ਸੁਹਣੇ ਨਾਲ ਲਾਇਆ ਹੈ?
ਕਿ ਉਸਨੇ ਪਿਆਰ ਪਿਆਰੇ ਵਿਚ, ਜਗਤ ਦਾ ਰਾਜ ਪਾਇਆ ਹੈ।

੨. ਮਸਤ ਨੈਣਾਂ ਵਿਚ ਤੇਰੇ ਜੋ, ਖ਼ੁਮਾਰ ਆਯਾ ਹੈ ਅੱਜ, ਪਜਾਰੇ!
ਕਰੂ ਖ਼ੂੰ ਦੋ ਜਹਾਨਾਂ ਦਾ, ਸਮਝ ਮੇਰੀ 'ਚ ਆਇਆ ਹੈ,

੩. ਏ ਦਿਲ ਕਮਲੇ ਤਈਂ ਮੇਰੇ, ਅਜਬ ਆਈ ਬਹਾਰ ਅੱਜ ਹੈ,
ਜਿਗਰ ਦੇ ਖ਼ੂਨ ਨੈਣਾਂ ਨੂੰ, ਕਿ ਰੱਤਾ ਕਰ ਦਿਖਾਯਾ ਹੈ,

੪. ਜਿਨ੍ਹਾਂ ਨੂੰ ਛਾਉਂ ਸੂਲੀ ਦੀ, ਜਿਵੇਂ ਮਨਸੂਰ ਭਾਈ ਹੈ,
ਉਨ੍ਹਾਂ ਫਿਰ ਸੁਰਗ ਦੇ ਬੂਟੇ, ਦਾ ਛਾਯਾ ਨਾਂ ਤਕਾਯਾ ਹੈ।

੫. ਗ਼ੁਲਾਬਾਂ ਵਾਂਙ ਚਿਹਰਾ ਓ, ਤੂੰ ਕਰ ਰੌਸ਼ਨ, ਸ਼ਮਾਂ ਮੇਰੇ!
ਕਿ ਬੁਲਬੁਲ ਨਾਲ ਪਰਵਾਨਾ, ਸਦੱਕੜੇ ਹੋਣ ਆਯਾ ਹੈ।

੬. ਘੜੇ ਸੰਗਲ ਜਗਤ ਭਾਵੇਂ, ਸ਼ੁਦਾਈ ਬੰਨ੍ਹਣੇ ਖ਼ਾਤਰ,
ਜ਼ੁਲਫ਼ ਦੇ ਘੇਰ ਵਿਚ 'ਗੋਯਾ', ਨੇ ਦਿਲ ਆਪਣਾ ਟਿਕਾਯਾ ਹੈ॥

{ਕ: ਧ: ਚ:-੧, ਅਧਿ-੨੫}



* ਜਦੋਂ ਭਾਈ ਬਚਿੱਤ੍ਰ ਸਿੰਘ ਜੀ ਨੇ ਸ਼ਰਾਬ ਨਾਲ ਮਦਹੋਸ਼ ਹਾਥੀ ਨੂੰ ਮਾਰਿਆ ਤਾਂ ਗੁਰੂ ਜੀ ਦੇ ਮੁਖੜੇ ਤੇ ਇਕ ਅਜੀਬ ਭਾ ਵਾਲਾ ਜਲਾਲ ਆਇਆ। ਇਹ ਉਸ ਵੇਲੇ ਦੇ ਦਿਲੀ ਭਾਵ ਹਨ ਭਾਈ ਨੰਦ ਲਾਲ ਜੀ ਦੇ। -ਸੰਪਾਦਕ

# ੧੩. ਗੁਰੂ ਗੋਬਿੰਦ ਸਿੰਘ।

੧੦੫. ਨਾਸਰੋ ਮਨਸੂਰ ਗੁਰ ਗੋਬਿੰਦ ਸਿੰਘ।
ਏਜ਼ਦੀ ਮਨਜ਼ੂਰ ਗੁਰ ਗੋਬਿੰਦ ਸਿੰਘ।

੧੦੬. ਹੱਕ ਰਾ ਗੰਜੂਰ ਗੁਰ ਗੋਬਿੰਦ ਸਿੰਘ।
ਜੁਮਲਾ ਫੈਜ਼ੇ ਨੂਰ ਗੁਰ ਗੋਬਿੰਦ ਸਿੰਘ।

੧੦੭. ਹੱਕ ਹੱਕ ਆਗਾਹ ਗੁਰ ਗੋਬਿੰਦ ਸਿੰਘ।
ਸ਼ਾਹਿ ਸ਼ਾਹਨਸ਼ਾਹ ਗੁਰ ਗੋਬਿੰਦ ਸਿੰਘ,

੧੦੮. ਬਰ ਦੋ ਆਲਮਸ਼ਾਹ ਗੁਰ ਗੋਬਿੰਦ ਸਿੰਘ,
ਖ਼ਸਮ ਰਾ ਜਾਂ-ਕਾਹ ਗੁਰ ਗੋਬਿੰਦ ਸਿੰਘ।

੧੦੯. ਫ਼ਾਇਜ਼ੁਲ ਅਨਵਾਰ ਗੁਰ ਗੋਬਿੰਦ ਸਿੰਘ,
ਕਾਸ਼ਿਫੁਲ ਅਸਰਾਰ ਗੁਰ ਗੋਬਿੰਦ ਸਿੰਘ।

੧੧੦. ਆਲਮੁਲ ਅਸਰਾਰ ਗੁਰ ਗੋਬਿੰਦ ਸਿੰਘ,
ਅਬਰੇ ਰਹਮਤ ਬਾਰ ਗੁਰ ਗੋਬਿੰਦ ਸਿੰਘ।

੧੧੧. ਮੁਕ਼ਬਲੋ ਮਕ਼ਬੂਲ ਗੁਰ ਗੋਬਿੰਦ ਸਿੰਘ,
ਵਾਸਲੋ ਮੌਸੂਲ ਗੁਰ ਗੋਬਿੰਦ ਸਿੰਘ।

੧੧੨. ਜਾਂ ਫਰੋਜ਼ੇ ਨਹਿਰ ਗੁਰ ਗੋਬਿੰਦ ਸਿੰਘ,
ਫੈਜ਼ੇਹ਼ਕ਼ ਰਾ ਬਹਿਰ ਗੁਰ ਗੋਬਿੰਦ ਸਿੰਘ।

੧੧੩. ਹੱਕ ਰਾ ਮਹਬੂਬ ਗੁਰ ਗੋਬਿੰਦ ਸਿੰਘ,
ਤਾਲਬੋ ਮਤਲੂਬ ਗੁਰ ਗੋਬਿੰਦ ਸਿੰਘ।

੧੧੪. ਤੇਗ਼ ਰਾ ਫ਼ੱਤਾਹ਼ ਗੁਰ ਗੋਬਿੰਦ ਸਿੰਘ,
ਜਾਨੋ ਦਿਲ ਰਾ ਰਾਹ ਗੁਰੁ ਗੋਬਿੰਦ ਸਿਘ।

# ੧੩. ਗੁਰੂ ਗੋਬਿੰਦ ਸਿੰਘ।

੧੦੫. ਬਿਜਈ ਬਿਜੈ ਮਾਨ ਗੁਰ ਗੋਬਿੰਦ ਸਿੰਘ।
ਰੱਬ ਦਰ ਪਰਵਾਨ ਗੁਰ ਗੋਬਿੰਦ ਸਿੰਘ।

੧੦੬. ਰੱਬ ਦਾ ਭੰਡਾਰ ਗੁਰ ਗੋਬਿੰਦ ਸਿੰਘ।
ਬਖਸ਼ਿਸ਼ਾਂ ਦਾਤਾਰ ਗੁਰ ਗੋਬਿੰਦ ਸਿੰਘ।

੧੦੭. ਸਾਂਈਂ ਜਾਨਣਹਾਰ ਗੁਰ ਗੋਬਿੰਦ ਸਿੰਘ,
ਸ਼ਹਨਸ਼ਾਹਾਂ ਸਰਦਾਰ ਗੁਰ ਗੋਬਿੰਦ ਸਿੰਘ।

੧੦੮. ਦੋ ਜਹਾਂ ਤੇ ਸ਼ਾਹ ਗੁਰ ਗੋਬਿੰਦ ਸਿੰਘ,
ਵੈਰੀਆਂ ਜਿੰਦ ਠਾਹ ਗੁਰ ਗੋਬਿੰਦ ਸਿੰਘ।

੧੦੯. ਫੈਜ਼ ਨੂਰੀ ਦੇਂਵਦਾ ਗੋਬਿੰਦ ਸਿੰਘ,
ਭੇਤ-ਰੱਬ ਖੁਲ੍ਹੇਂਵਦਾ ਗੋਬਿੰਦ ਸਿੰਘ।

੧੧੦. ਗੁਪਤ ਜਾਣਨਹਾਰ, ਗੁਰ ਗੋਬਿੰਦ ਸਿੰਘ।
ਰਹਮਤ ਵਸਾਵਣਹਾਰ ਗੁਰ ਗੋਬਿੰਦ ਸਿੰਘ

੧੧੧. ਆਪ ਦਰ ਪਰਵਾਨ ਗੁਰ ਗੋਬਿੰਦ ਸਿੰਘ,
ਕਰਾਂਵਦਾ ਪਰਵਾਨ ਗੁਰ ਗੋਬਿੰਦ ਸਿੰਘ।
ਆਪ ਪਹੁੰਚਣ ਵਾਲੜਾ ਗੋਬਿੰਦ ਸਿੰਘ।
ਹੋਰਨਾਂ ਪਹੁੰਚਾਂਵਦਾ ਗੋਬਿੰਦ ਸਿੰਘ।

੧੧੨. ਜਿੰਦ ਪਾਣੀ ਨਹਿਰ ਗੁਰ ਗੋਬਿੰਦ ਸਿੰਘ,
'ਮਿਹਰ-ਰੱਬ ਸਮੁੰਦ' ਗੁਰ ਗੋਬਿੰਦ ਸਿੰਘ।

੧੧੩. ਰੱਬ ਦਾ ਮਹਿਬੂਬ ਗੁਰ ਗੋਬਿੰਦ ਸਿੰਘ।
ਆਪ ਚੇਲਾ ਤੇ ਗੁਰੂ ਗੋਬਿੰਦ ਸਿੰਘ।

੧੧੪. ਤੇਗ ਦਾ ਹੈ ਧਨੀ ਗੁਰੁ ਗੋਬਿੰਦ ਸਿੰਘ,
ਦਿਲ ਖੁਸ਼ੀ ਦੀ ਕਣੀ ਗੁਰੁ ਗੋਬਿੰਦ ਸਿੰਘ।

੨. ਗੁਰੂ ਜੀ ਦਾ ਦਰਜਾ ਪੈਗ਼ੰਬਰਾਂ ਤੇ ਵਲੀਆਂ ਵਿਚ ਕੀ ਹੈ, ਇਸ ਪਰ ਦੱਸਦੇ ਹਨ :-

੧੧੯. ਖ਼ਾਸਿਗਾਂ ਦਰ ਪਾਇ ਗੁਰ ਗੋਬਿੰਦ ਸਿੰਘ,
ਕੁਦਸੀਆਂ ਬਾ ਰਾਇ ਗੁਰ ਗੋਬਿੰਦ ਸਿੰਘ।

੧੨੦. ਮੁਕਬਲਾਂ ਮੱਦਾਹ਼ ਗੁਰ ਗੋਬਿੰਦ ਸਿੰਘ,
ਜਾਨੋ ਦਿਲ ਰਾ ਰਾਹ ਗੁਰ ਗੋਬਿੰਦ ਸਿੰਘ।

੧੨੧. ਲਾਮਕਾਂ ਪਾਬੋਸ ਗੁਰ ਗੋਬਿੰਦ ਸਿੰਘ,
ਬਰ ਦੋ ਆਲਮ ਕੋਸ ਗੁਰ ਗੋਬਿੰਦ ਸਿੰਘ।

੩. ਗੁਰੂ ਸਾਹਿਬ ਜੀ ਦੇ ਉੱਚ ਆਚਰਨ ਬਾਬਤ ਕਹਿੰਦੇ ਹਨ :-

੩੪. ਖ਼ਾਲਿਸੋ ਬੇ ਕੀਨਾ ਗੁਰ ਗੋਬਿੰਦ ਸਿੰਘ,
ਹੱਕ਼ ਹੱਕ਼ ਆਈਨਾ ਗੁਰ ਗੋਬਿੰਦ ਸਿੰਘ।

੩੫. ਹਕ਼ ਹਕ਼--ਅੰਦੇਸ਼ ਗੁਰ ਗੋਬਿੰਦ ਸਿੰਘ,
ਬਾਦਸ਼ਾਹ ਦਰਵੇਸ਼ ਗੁਰ ਗੋਬਿੰਦ ਸਿੰਘ।

੨. ਗੁਰੂ ਜੀ ਦਾ ਦਰਜਾ ਪੈਗੰਬਰਾਂ ਤੇ ਵਲੀਆਂ ਵਿਚ ਕੀ ਹੈ, ਇਸ ਪਰ ਦੱਸਦੇ ਹਨ :-

੧੧੯. ਨਿਕਟ ਵਰਤੀ ਰੱਬ ਦੇ ਜੋ ਹਨ ਵਡੇ
ਦਾਸ ਓ, ਸਾਹਿਬ ਗੁਰੂ ਗੋਬਿੰਦ ਸਿੰਘ।
ਪਵਿੱਤ੍ਰ ਲੋਕੀਂ ਰਾਇ ਅੰਦਰ ਟੁਰ ਰਹੇ,
ਰਾਇ ਦੇਵਨਹਾਰ ਗੁਰ ਗੋਬਿੰਦ ਸਿੰਘ।

੧੨੦. ਪਰਵਾਨ ਜੋ ਦਰਗਾਹ, ਸੋ ਹਨ ਕਰ ਰਹੇ
ਕੀਰਤੀ ਤੇ ਜੱਸ ਗੁਰੂ ਗੋਬਿੰਦ ਸਿੰਘ।
ਉਨ੍ਹਾਂ ਦੇ ਦਿਲ ਜਿੰਦ ਤਾਂਈਂ ਦੇਂਵਦੇ
ਰਾਹਿਤਾਂ ਤੇ ਰੱਸ ਗੁਰੂ ਗੋਬਿੰਦ

੧੨੧. ਬੈਕੁੰਠ ਚੁਮਦਾ ਚਰਨ ਗੁਰ ਗੋਬਿੰਦ ਸਿੰਘ।
ਦੋ ਜਹਾਂ ਵਿਚ ਸ਼ਰਨ ਗੁਰ ਗੋਬਿੰਦ ਸਿੰਘ।

੩. ਗੁਰੂ ਸਾਹਿਬ ਜੀ ਦੇ ਉੱਚ ਆਚਰਨ ਬਾਬਤ ਕਹਿੰਦੇ ਹਨ :-

੩੪. ਕੀਨਿਓਂ ਹੈ ਸਾਫ਼ ਸੀਨਾ ਜਿਨ੍ਹਾਂ ਦਾ,
ਹੈ ਪਵਿਤਰ ਮਨ ਗੁਰੂ ਗੋਬਿੰਦ ਸਿੰਘ।
ਸਹੁੰ ਕਹਾਂ ਹਾਂ ਰੱਬ ਦੀ ਤੇ ਆਖਦਾ
'ਰੱਬ ਸ਼ੀਸ਼ਾ' ਹੈ ਗੁਰੂ ਗੋਬਿੰਦ ਸਿੰਘ,

੩੫. 'ਰਬ-ਧਜਾਨ' ਆਵੇਸ਼ ਗੁਰ ਗੋਬਿੰਦ ਸਿੰਘ।
ਬਾਦਸ਼ਾਹ ਦਰਵੇਸ਼ ਗੁਰ ਗੋਬਿੰਦ ਸਿੰਘ।

੪. ਗੁਰੂ ਜੀ ਦਾ ਮਰਤਬਾ ਰੂਹਾਨੀਅਤ ਵਿਚ ਦੇਵਤਿਆਂ ਤੇ ਅਵਤਾਰਾਂ ਤੋ ਉੱਚਾ ਹੈ, ਇਸ ਪਰ ਭਾਈ ਸਾਹਿਬ ਨੰਦ ਲਾਲ ਜੀ ਲਿਖਦੇ ਹਨ :-

੧. ਸਦ ਹਜ਼ਾਰਾਨ ਈਸ਼ਰ ਵ ਬ੍ਰਹਮਾ ਵ
ਅਰਸ਼ੀ ਵ ਕੁਰਸੀ ਖ਼੍ਵਾਹਿੰਦਾਏ ਪਨਾਹਸ਼।

੨. ਵ ਸਦ ਹਜ਼ਾਰਾਂ ਰਾਮ ਰਾਜਾ ਵਾ ਕਾਹਨ
ਵ ਕ੍ਰਿਸ਼ਨ ਖ਼ਾਕ ਬੋਸੇ ਅਕ਼ਦਾਮਸ਼॥

੩. ਹਜ਼ਾਰਾਂ ਮੁਕ਼ਬਲੇ ਖ਼ਾਸ ਹ਼ਮਦੀਯਤ ਸਤਾਇਰਗਸ਼॥

੪. ਸਦ ਹਜ਼ਾਰਾਂ ਇੰਦਰ ਵ ਮਾਰ ਹਜ਼ਾਰਜ਼ਬਾਂ ਤੌਸੀਫ਼ ਗੋਇਅਸ਼॥

੫. ਵ ਸਦ ਹਜ਼ਾਰਾਂ ਉੱਮਿ ਕ਼ਦਸੀ ਦਰਾਂ ਖ਼ਿਦਮਤਸ਼॥

੫. ਭਾਈ ਨੰਦ ਲਾਲ ਜੀ ਨੇ ਸਨਮੁਖ ਬੈਠਕੇ ਨੂਰੀ ਤੇ ਖ਼ਾਕੀ ਦੋਹਾਂ ਨੈਣਾਂ ਨਾਲ ਦੇਖਕੇ ਇਹ ਯਾਚਨਾ ਕੀਤੀ ਸੀ :-

੧. ਲਾਲ ਸਗੇ ਗ਼ੁਲਾਮ ਗੁਰ ਗੋਬਿੰਦ ਸਿੰਘ,

੨. ਦਾਗ਼ਦਾਰੇ ਨਾਮ ਗੁਰ ਗੋਬਿੰਦ ਸਿੰਘ।

੩. ਕਮਤਰੀਂ ਜ਼ਿ ਸਗਾਨਿ ਗੁਰ ਗੋਬਿੰਦ ਸਿੰਘ,

੪. ਰੇਜ਼ਹ ਚੀਨੇ ਖ਼ਾਨਿ ਗੁਰ ਗੋਬਿੰਦ ਸਿੰਘ।

੫. ਬਾਦ ਜਾਨਸ਼ ਫਿਦਾਇ ਗੁਰ ਗੋਬਿੰਦ ਸਿੰਘ,

੬. ਫਰਕਿ ਓ ਬਰਪਾਇ ਗੁਰ ਗੋਬਿੰਦ ਸਿੰਘ।

੪. ਗੁਰੂ ਜੀ ਦਾ ਮਰਤਬਾ ਰੂਹਾਨੀਅਤ ਵਿਚ ਦੇਵਤਿਆਂ ਤੇ ਅਵਤਾਰਾਂ ਤੋ ਉੱਚਾ ਹੈ, ਇਸ ਪਰ ਭਾਈ ਸਾਹਿਬ ਨੰਦ ਲਾਲ ਜੀ ਲਿਖਦੇ ਹਨ :-

੧. ਲਖਾਂ ਈਸ਼੍ਵਰ {ਸ਼ਿਵ} ਤੇ ਬ੍ਰਹਮਾਂ ਅਰਸ਼ਾਂ ਤੇ ਕੁਰਸ਼ਾਂ ਦੇ ਵਾਸੀ ਗੁਰੂ ਗੋਬਿੰਦ ਸਿੰਘ ਜੀ ਦੀ ਪਨਾਹ ਚਾਹੁੰਦੇ ਹਨ।

੨. ਤੇ ਲੱਖਾਂ ਰਾਮ ਤੇ ਰਾਜੇ ਤੇ ਕਾਹਨ ਤੇ ਕ੍ਰਿਸ਼ਨ ਉਸ ਦੇ ਚਰਨਾਂ ਦੀ ਧੂੜੀ ਚੁੰਮਣ ਵਾਲੇ ਹਨ।

੩. ਲੱਖਾਂ ਦਰ ਕਬੂਲ ਪਏ ਹੋਏ ਉਸ ਦੀ ਮਹਿਮਾ ਕਰਦੇ ਹਨ।

੪. ਲੱਖਾਂ ਇੰਦਰ ਤੇ ਸ਼ੇਸ਼ਨਾਗ ਹਜ਼ਾਰ ਜੀਭਾਂ ਨਾਲ ਮਹਿਮਾਂ ਕਰਦੇ ਹਨ।

੫. ਤੇ ਲੱਖਾਂ ਦੇਵੀਆਂ ਹਨ ਉਸ ਦੀ ਸੇਵਾ ਕਰਨਹਾਰੀਆਂ।

੫. ਭਾਈ ਨੰਦ ਲਾਲ ਜੀ ਨੇ ਸਨਮੁਖ ਬੈਠਕੇ ਨੂਰੀ ਤੇ ਖ਼ਾਕੀ ਦੋਹਾਂ ਨੈਣਾਂ ਨਾਲ ਦੇਖਕੇ ਇਹ ਯਾਚਨਾ ਕੀਤੀ ਸੀ :-

੧. ਨੰਦ ਲਾਲ ਗੁਲਾਮ ਕੂਕਰ ਹੈ ਸਦਾ,
ਦੁਆਰ ਤੇਰੇ, ਹੇ ਗੁਰੂ ਗੋਬਿੰਦ ਸਿੰਘ।
੨. ਛਾਪਾ ਹੈ ਇਕ ਨਾਮ ਤੇਰੇ ਦਾ ਲਗਾ,
ਤਨ ਮੇਰੇ ਤੇ, ਹੇ ਗੁਰੂ ਗੋਬਿੰਦ ਸਿੰਘ!
੩. ਕੂਕਰਾਂ ਤੋਂ ਘੱਟ ਹਾਂ, ਪਰ ਤੁੱਧ ਦਾ,
੪. ਟੁੱਕ ਥਾਲੋਂ ਮਿਲੇ, ਗੁਰ ਗੋਬਿੰਦ ਸਿੰਘ।
੫. ਜਾਨ ਮੇਰੀ ਹੋਇ ਸਦਕਾ ਆਪ ਦਾ,
੬. ਸਿਰ ਟਿਕੇ ਚਰਨੀ, ਗੁਰੂ ਗੋਬਿੰਦ ਸਿੰਘ।[੧]



## ੧੪. ਸਤਿਗੁਰੂ ਦਾ ਮਾਰਗ ਸੁਖੈਨ ਮਾਰਗ ਹੈ।

ਮਰਾ ਦਰ ਮੰਜ਼ਲੇ ਜਾਨਾ
ਹਮਹ ਐਸ਼ੋ ਹਮਹ ਸ਼ਾਦੀ।
ਜਰਸ ਬੇਹੂਦਹ ਮੇ ਨਾਲਦ
ਕੁਜਾ ਬੰਦੇਮ ਮਹਿਮਿਲ ਹਾ।

{ਕ: ਧ: ਚ:-੨, ਅਧਿ-੯੯}



## ੧੫. ਕਲਗ਼ੀਧਰ ਜੀ ਦੇ ਇਕ ਜੰਗ ਫਤਹ ਕਰਨ ਦੇ ਬਾਦ ਭਾਈ ਨੰਦ ਲਾਲ ਜੀ ਦਾ ਖ਼ੈਰ ਮਨਾਣਾ।

੧. ਬਹਰ ਕੁਜਾ ਕਿ ਰਵੀ ਜਾਨੇ ਮਨ ਖ਼ੁਦਾ ਹਾਫ਼ਿਜ਼!
੨. ਬਿਬੁਰਦਹਈ ਦਿਲੋ ਈਮਾਨੇ ਮਨ ਖ਼ੁਦਾ ਹਾਫ਼ਿਜ਼!
੩. ਬਿਆ ਕਿ ਬੁਲਬੁਲੋ ਗੁਲ ਹਰਦੋ ਇੰਤਜ਼ਾਰੇ ਤੁਅੰਦ,
੪. ਦਮੇ ਬਜਾਨਿਬੇ ਬੁਸਤਾਨੇ ਮਨ; ਖ਼ੁਦਾ ਹਾਫ਼ਿਜ਼!
੫. ਨਮਕ ਜ਼ਿਲਾਲੇ ਲਬਤ ਰੇਜ਼ਦ ਬਰ ਦਿਲੇ ਰੇਸ਼ਮ,
੬. ਤਪੀਦ ਸੀਨਹਏ ਬਿਰੀਆਂਨੇ ਮਨ ਖ਼ੁਦਾ ਹਾਫ਼ਿਜ਼!
੭. ਬਿਯਾ ਬਮਰਦਮਕੇ ਦੀਦਹਅਮ ਕਿ ਖ਼ਾਨਹਏ ਤੁਸਤ,
੮. ਦੱਰੂਨੇ ਦੀਦਹੇ ਗਿਰੀਆਨੇ ਮਨ ਖ਼ੁਦਾ ਹਾਫ਼ਿਜ਼!
੯. ਚਿ ਖ਼ੁਸ਼ ਬਵਦਕਿ ਖ਼ਿਰਾਮਦ ਕਦਤਚੁ ਸਰਵੇ ਬੁਲੰਦ,
੧੦. ਦਮੇਂ ਬਸੂਏ ਗੁਲਿਸਤਾਨੇ ਮਨ ਖ਼ੁਦਾ ਹਾਫ਼ਿਜ਼!

{ਕ: ਧ: ਚ:-੧, ਅਧਿ-੪੩}



## ੧੪. ਸਤਿਗੁਰੂ ਦਾ ਮਾਰਗ ਸੁਖੈਨ ਮਾਰਗ ਹੈ।

ਮੰਜ਼ਲ ਯਾਰ ਪਜਾਰੇ ਅੰਦਰ,
ਖੁਸ਼ੀਆਂ ਤੇ ਸ਼ਾਦਿਆਨੇ ਹਨ।
ਕਿਉਂ ਪਿੱਟਣ ਘੜਿਆਲ ਅਸਾਡੇ
ਪ੍ਰੀਤਮ ਗੋਦ ਟਿਕਾਣੇ ਹਨ।

{ਕ: ਧ: ਚ:-੨, ਅਧਿ-੯੯}



## ੧੫. ਕਲਗੀਧਰ ਜੀ ਦੇ ਇਕ ਜੰਗ ਫਤਹ ਕਰਨ ਦੇ ਬਾਦ ਭਾਈ ਨੰਦ ਲਾਲ ਜੀ ਦਾ ਖ਼ੈਰ ਮਨਾਣਾ।

੧. ਜਿੱਧਰ ਜਾਵੇਂ ਪਜਾਰੇ ਮੇਰੇ! ਤੇਰਾ ਹੋਵੇ ਰਬ ਰਾਖਾ।
੨. ਦਿਲ ਤੇ ਦੀਨ ਲੈ ਗਿਓਂ ਮੇਰਾ, ਤੇਰਾ ਹੋਵੇ ਰੱਬ ਰਾਖਾ।
੩. ਬੁਲਬੁਲ ਅਤੇ ਗੁਲਾਬ ਦੁਏ ਹਨ, ਵਿਚ ਉਡੀਕਾਂ ਤੇਰੀ ਦੇ,
੪. ਫੇਰਾ ਪਾ ਹੁਣ ਚਮਨ ਅਸਾਡੇ, ਤੇਰਾ ਹੋਵੇ ਰਬ ਰਾਖਾ।
੫. ਤਪ ਰਿਹਾ ਸੀਨਾ ਕੁੱਠਾ ਮੇਰਾ, ਕਲਗੀਆਂ ਵਾਲੇ ਬਿਰਹੋਂ ਵਿਚ,
੬. ਲਾਲ ਲਬਾਂ ਤੋਂ ਨਮਕ ਪੈ ਰਿਹਾ, ਹੁਣ ਤਾਂ ਹੋਵੇ ਰੱਬ ਰਾਖਾ
੭. ਆ ਮੇਰੀ ਅਖ-ਪੁਤਲੀ ਬਹਿ ਜਾ ਇਹ ਤੇਰਾ ਹੈ ਘਰ ਸਤਿਗੁਰ!
੮. ਰੋਂਦੀਆਂ ਅੱਖੀਆਂ ਵਿਚ ਸਮਾ ਜਾ, ਤੇਰਾ ਹੋਵੇ ਰਬ ਰਾਖਾ।
੯. ਝੂਮ ਝੂੰਮਦੇ ਸਰੂ ਵਾਂਗ ਤੂੰ, ਚਮਨ ਅਸਾਡੇ ਫੇਰਾ ਪਾ,
੧੦. ਫੇਰਾ ਪਾਵੇਂ, ਖੁਸ਼ੀਆਂ ਹੋਵਣ, ਤੇਰਾ ਹੋਸੀ ਰਬ ਰਾਖਾ।

{ਕ: ਧ: ਚ:-੧, ਅਧਿ-੪੩}

